ਆਉਂਦੀ ਹੈ। ਨਰੂਲਾ ਵਾਲਾ ਵਿਸਤਾਰ ਅਤੇ ਗੁਰਦਿਆਲ ਸਿੰਘ ਵਾਲੀ ਆਲੋਚਨਾਤਮਕ ਦ੍ਰਿਸ਼ਟੀ ਦੁੱਗਲ ਦੀ ਨਾਵਲ-ਕਲਾ ਦਾ ਉਭਰਵਾਂ ਲੱਛਣ ਹੈ। ਕਿਧਰੇ ਕਿਧਰੇ ਉਹ ਜਿਨਸੀ ਕਾਰਜ ਦੀਆਂ ਸਥਿਤੀਆਂ ਦਾ ਮੋਹਨ ਕਾਹਲੋਂ ਵਾਂਗ ਖੁੱਲ੍ਹਾ ਵਰਨਣ ਕਰਦਾ ਹੈ ਪਰ ਮੋਹਨ ਕਾਹਲੋਂ ਵਾਂਗ ਅਜਿਹਾ ਵਰਨਣ ਉਸ ਦੀ ਸ਼ੈਲੀ ਦਾ ਮੁੱਖ ਲੱਛਣ ਨਹੀਂ। ਮੁੱਖ ਲੱਛਣ ਪਾਤਰਾਂ ਦੀ ਮਾਨਸਿਕਤਾ ਨੂੰ ਉਨ੍ਹਾਂ ਦੀ ਸਮਾਜਕ ਸਥਿਤੀ ਦੇ ਸੰਦਰਭ ਵਿਚ ਚਿਤ੍ਰਨਾ ਹੈ। ਅਜਿਹੇ ਚਿਤ੍ਰਣ ਵਿਚ ਉਹ ਕਿਧਰੇ ਕਿਧਰੇ ਤੱਥਾਂ ਦੀਆਂ ਗ਼ਲਤੀਆਂ ਕਰਦਾ ਹੈ, ਪਰ ਇਨ੍ਹਾਂ ਗ਼ਲਤੀਆਂ ਦੇ ਬਾਵਜੂਦ **ਦਿਲ ਦਰਿਆ** ਅਤੇ **ਮੇਰਾ ਦਿਲ ਮੋੜ ਦੇ** ਵਰਗੇ ਨਾਵਲਾਂ ਵਿਚ ਰਾਜਸੀ ਵਾਤਾਵਰਣ ਜਾਂ ਸੰਸਕ੍ਰਿਤੀ ਦੀਆਂ ਵਿਅਕਤੀਆਂ ਦੇ ਜੀਵਨ ਵਿਚ ਪੈਦਾ ਕੀਤੀਆਂ ਗੁੰਝਲਾਂ ਦਾ ਜੋ ਵਸਤੂ-ਰਹੱਸ ਖੋਲ੍ਹਿਆ ਗਿਆ ਹੈ, ਉਹ ਪੰਜਾਬੀ ਨਾਵਲ ਵਿਚ ਜ਼ਰਾ ਘਟ ਮਿਲਣ ਵਾਲੀ ਚੀਜ਼ ਹੈ।

ਕੇਵਲ ਪੰਜਾਬੀ ਨਾਵਲ ਵਿਚ ਹੀ ਨਹੀਂ, ਦੁੱਗਲ ਦੀ ਆਪਣੀ ਨਾਵਲ-ਕਲਾ ਦਾ ਸਿਖਰ ਵੀ ਸ਼ਾਇਦ ਇਹ ਨਾਵਲ ਹੈ। **ਹਾਲ ਮੁਰੀਦਾਂ ਦਾ** ਤੋਂ ਬਾਅਦ ਦੁੱਗਲ ਨੇ ਏਡੇ ਵੱਡੇ ਆਕਾਰ ਦਾ ਹੀ ਇਕ ਹੋਰ ਨਾਵਲ **ਮਾਂ ਪਿਉ ਜਾਏ** ਦਿੱਤਾ ਹੈ। ਇਹ ਨਾਵਲ ਵੀ **ਹਾਲ ਮੁਰੀਦਾਂ ਦਾ** ਵਾਂਗ ਇਕ ਤੋਂ ਜ਼ਿਆਦਾ ਨਾਵਲਾਂ ਨੂੰ ਜੋੜ ਕੇ ਬਣਾਇਆ ਗਿਆ ਹੈ। ਇਸ ਦੇ ਪਹਿਲੇ ਤੀਹ ਅਧਿਆਇ **ਨਹੁੰ ਤੇ ਮਾਸ** ਵਾਲੇ ਹਨ, 42 ਤੋਂ 51 ਵਾਲੇ ਅਧਿਆਇ **ਉਸ ਦੀਆਂ ਚੂੜੀਆਂ** ਵਾਲੇ ਹਨ ਅਤੇ ਬਾਕੀ ਅਧਿਆਇ ਨਵੇਂ ਲਿਖੇ ਗਏ ਹਨ। ਕਹਿਣ ਦੀ ਲੋੜ ਨਹੀਂ ਕਿ ਇਸ ਨਾਵਲ ਦਾ ਆਰੰਭ ਸੰਨ ਸੰਤਾਲੀ ਦੇ ਮਜ਼੍ਹਬੀ ਫ਼ਸਾਦਾਂ ਦੀ ਭਿਅੰਕਰਤਾ ਵਿਚ ਮਨੁੱਖੀ ਦੋਸਤੀ ਦੇ ਜਜ਼ਬੇ ਨੂੰ ਸਾਂਭ ਕੇ ਰਖਣ ਵਾਲੇ ਮਾਂ ਪਿਉ ਜਾਇਆਂ ਦੀਆਂ ਕੁਰਬਾਨੀਆਂ ਦੇ ਆਦਰਸ਼ਵਾਦੀ ਚਿਤ੍ਰਣ ਨਾਲ ਹੁੰਦਾ ਹੈ। ਇਹ ਮਾਂ ਪਿਉ ਜਾਏ ਦੇਸ਼ ਦੀ ਵੰਡ ਤੋਂ ਬਾਅਦ ਵੀ ਕਿਵੇਂ ਭਰਾਤਰੀ-ਭਾਵ ਦੀਆਂ ਸਿੱਕਾਂ ਦੀ ਪੂਰਤੀ ਲਈ ਦੇਸ਼ ਦੀ ਵੰਡ ਨਾਲ ਪਈਆਂ ਲਕੀਰਾਂ ਨੂੰ ਆਪਸੀ ਰਿਸ਼ਤਿਆਂ ਵਿਚੋਂ ਮੇਟਦੇ ਅਤੇ ਇਨਸਾਨੀ ਫ਼ਰਜ਼ ਨੂੰ ਨਿਬਾਹੁੰਦੇ ਹਨ,"[91] ਨਾਵਲ ਵਿਚ **ਨਹੁੰ ਤੇ ਮਾਸ** ਵਾਲੇ ਹਿੱਸੇ ਤੋਂ ਬਾਅਦ ਸ਼ਾਮਿਲ ਕੀਤੇ ਗਏ ਕਈ ਨਵੇਂ ਅਧਿਆਇ ਇਸ ਘਾਲਣਾ ਨਾਲ ਸੰਬੰਧਿਤ ਅਸਾਧਾਰਣ ਦ੍ਰਿਸ਼ਾਂ ਨੂੰ ਹੀ ਉਜਾਗਰ ਕਰਨਾ ਲੋੜਦੇ ਹਨ। ਇਸ ਨਵੇਂ ਵਿਸਤਾਰ ਦਾ ਮਨੋਰਥ ਫ਼ਸਾਦਾਂ ਅਤੇ ਦੇਸ਼ ਦੀ ਵੰਡ ਨਾਲ ਸੰਬੰਧਿਤ ਵਸਤੂ ਸਥਿਤੀ ਦੇ ਕੋਈ ਨਵੇਂ ਰਹੱਸ ਖੋਲ੍ਹਣਾ ਨਹੀਂ ਹੈ ਸਗੋਂ ਇਨਸਾਨੀ ਦੋਸਤੀ ਦੇ ਰਾਹ ਚਲਣ ਵਾਲੇ ਮਰਜੀਵੜਿਆਂ ਦੀ ਮੁਸ਼ੱਕਤ ਤੋਂ ਹੀ ਬਾਰ ਬਾਰ ਵਾਰੇ ਜਾਣਾ ਹੈ।

ਨਾਵਲ ਵਿਚ ਜਦੋਂ ਲੇਖਕ ਲਈ ਇਸ ਸੂਤਰ ਨੂੰ ਹੋਰ ਅੱਗੇ ਚਲਾਉਣਾ ਮੁਸ਼ਕਿਲ ਹੋ ਜਾਂਦਾ ਹੈ ਤਾਂ ਉਹ ਕਹਾਣੀ ਨੂੰ ਇਕ ਹੋਰ ਧੁਰੇ ਉੱਤੇ ਜੋੜਨ ਦੀ ਕੋਸ਼ਿਸ਼ ਕਰਦਾ ਹੈ। ਇਹ ਧੁਰਾ ਹੈ ਦੇਸ਼ ਦੀ ਖ਼ੁਸ਼ਹਾਲੀ ਲਈ ਬਣਾਈਆਂ ਗਈਆਂ ਪੰਜ ਸਾਲਾ ਯੋਜਨਾਵਾਂ ਦੇ ਅੰਕੜਿਆਂ ਦਾ।[92] ਜਿਹੜੇ ਪਾਤਰ ਮਜ਼੍ਹਬੀ ਫ਼ਸਾਦਾਂ ਦੇ ਪਾਗ਼ਲਪਨ ਵਿਚ ਆਪਣੇ ਹੋਸ਼-ਹਵਾਸ

ਕਾਇਮ ਰਖਦੇ ਹਨ, ਉਹ ਪਾਤਰ ਇਨ੍ਹਾਂ ਯੋਜਨਾਵਾਂ ਦੀ ਉਤਸ਼ਾਹ ਪੂਰਣ ਵਿਆਖਿਆ ਕਰਦੇ ਹਨ। ਉਨ੍ਹਾਂ ਨੂੰ ਜ਼ਮੀਨ ਦੀ ਅਲਾਟਮੈਂਟ ਬਾਰੇ ਜਾਂ ਨਵੇਂ ਥਾਂ ਵਸਣ ਦੇ ਸੰਬੰਧ ਵਿਚ ਕੋਈ ਮੁਸ਼ਕਿਲ ਮਹਿਸੂਸ ਨਹੀਂ ਹੁੰਦੀ ਅਤੇ ਸਰਕਾਰ ਵਿਰੁੱਧ ਕੋਈ ਗਿਲਾ ਨਹੀਂ, ਉਲਟਾ ਉਹ ਸਰਕਾਰ ਦੀਆਂ ਮਜਬੂਰੀਆਂ ਦੀ ਚਰਚਾ ਕਰਦੇ ਹਨ ਅਤੇ ਆਪਣੀ ਦੇਸ਼-ਭਗਤੀ ਦਾ ਸਬੂਤ ਦੇਂਦੇ ਹਨ।[93] **ਉਸ ਦੀਆਂ ਚੂੜੀਆਂ** ਵਾਲੇ ਹਿੱਸੇ ਵਿਚ ਇਨ੍ਹਾਂ ਨਾਲ ਮਿਲਦੇ-ਜੁਲਦੇ ਪਾਤਰ ਗੁਰਾਂਦਿੱਤਾ ਤੇ ਗੁਰਾਂ ਦੇਈ ਹਨ। ਗੁਰਾਂ ਦੇਈ ਨੇ ਆਪਣੇ ਵਿਆਹ ਦੇ ਤਿੰਨ ਮਹੀਨੇ ਪਿੱਛੋਂ ਆਪਣੀਆਂ ਸੁਹਾਗ ਦੀਆਂ ਚੂੜੀਆਂ ਰਾਵਲਪਿੰਡੀ ਦੇ ਜਲਸੇ ਵਿਚ ਪੰਡਿਤ ਨਹਿਰੂ ਨੂੰ ਭੇਟ ਕਰ ਦਿੱਤੀਆਂ ਸਨ।[94] ਫ਼ਸਾਦਾਂ ਸਮੇਂ ਉਨ੍ਹਾਂ ਦੀ ਜੁਆਨ ਧੀ ਦੀਪੀ ਪਾਕਿਸਤਾਨ ਵਿਚ ਰਹਿ ਜਾਂਦੀ ਹੈ।[95] ਪਰੰਤੂ, ਇਸ ਦੁਰਘਟਨਾ ਦੇ ਬਾਵਜੂਦ ਉਹ ਗਿਲੇ ਦਾ ਰਾਹ ਨਹੀਂ ਫੜਦੇ ਅਤੇ ਗੁਰਾਂ ਦੇਈ ਆਪਣੇ ਭਰਾ ਜਵਾਹਰ ਲਾਲ ਤੋਂ ਫ਼ਿਦਾ ਹੁੰਦੀ ਹੈ।[96] ਗੁਰਾਂ ਦੇਈ ਦਾ ਇਕ ਪੁੱਤਰ ਸਰਪੰਚ ਬਣ ਕੇ ਪਿੰਡ ਦੀ ਸੇਵਾ ਕਰਦਾ ਹੈ,[97] ਦੂਸਰਾ ਇੰਜੀਨੀਅਰ ਬਣ ਕੇ ਭਾਖੜੇ ਵਿਖੇ ਦੇਸ਼ ਦੀ ਉਸਾਰੀ ਵਿਚ ਭਾਗ ਪਾਉਂਦਾ ਹੈ,[98] ਅਤੇ ਤੀਸਰਾ ਫ਼ੌਜ ਵਿਚ ਭਰਤੀ ਹੋ ਕੇ ਦੇਸ਼ ਲਈ ਸ਼ਹੀਦ ਹੁੰਦਾ ਹੈ।[99] ਗੁਰਾਂ ਦੇਈ ਉਸ ਦੀ ਮੌਤ ਉੱਤੇ ਦੁਖੀ ਹੋਣ ਦੀ ਥਾਂ ਫ਼ਖ਼ਰ ਕਰਦੀ ਹੈ ਅਤੇ ਸਰਪੰਚ ਪੁੱਤਰ ਨੂੰ ਵੀ ਫ਼ੌਜ ਵਿਚ ਭੇਜਣ ਦੀ ਚਾਹਵਾਨ ਹੈ।[100]

ਇਨ੍ਹਾਂ ਦਾ ਜਾਣੂ ਮਾਸਟਰ ਕਾਲਾ ਦੇਸ਼ ਦੀ ਖ਼ੁਸ਼ਹਾਲੀ ਲਈ ਬਣੀਆਂ ਯੋਜਨਾਵਾਂ ਦੀ ਪ੍ਰਸੰਸਾ ਕਰਦਾ ਹੈ[101] ਅਤੇ ਉਸ ਨੂੰ ਇਨ੍ਹਾਂ ਵਿਚ ਨਾ ਕੋਈ ਊਣ ਦਿਸਦੀ ਹੈ ਅਤੇ ਨ ਇਨ੍ਹਾਂ ਦੇ ਸਿਰੇ ਚੜ੍ਹਨ ਬਾਰੇ ਕੋਈ ਸੰਦੇਹ ਹੈ। ਦੇਸ਼-ਭਗਤੀ ਦੀ ਭਾਵਨਾ ਨਾਲ ਓਤਪੋਤ ਇਹ ਵਿਅਕਤੀ ਪਿੰਡਾਂ ਵਿਚ ਬਿਜਲੀ ਆਉਣ ਨੂੰ ਲੋਕਾਂ ਦੇ ਮਨਾਂ ਵਿਚ ਚਾਨਣ ਸਮਾਨ ਸਮਝਦੇ ਹਨ।[102] ਕਤਲ ਦੇ ਝੂਠੇ ਮੁਕੱਦਮੇ ਵਿਚ ਤੇਰਾਂ ਸਾਲ ਦੀ ਕੈਦ ਭੁਗਤ ਕੇ ਆਇਆ ਪੂਰਨ ਇਕ ਪਾਸੇ ਗੁਰਦੁਆਰੇ ਵਿਚ ਪਾਠ ਸੁਣ ਕੇ ਅਤੇ ਦੂਜੇ ਪਾਸੇ 'ਸਾਫ਼ ਸੁਥਰੀਆਂ ਗਲੀਆਂ, ਹਰੇ ਭਰੇ ਖੇਤਾਂ, ਹਸੂੰ ਹਸੂੰ ਕਰ ਰਹੇ ਬੱਚਿਆਂ' ਵਾਲਾ ਵਾਤਾਵਰਣ ਵੇਖ ਕੇ ਬਦਲੇ ਦੇ ਖ਼ਿਆਲ ਨੂੰ ਮਨ ਵਿਚੋਂ ਕੱਢ ਕੇ ਚੰਗਾ ਬੰਦਾ ਬਣ ਜਾਂਦਾ ਹੈ।[103] ਇੰਜ ਹੀ ਕੁਲਦੀਪ ਦੀ ਇਕ ਡਾਕਟਰ-ਦੋਸਤ ਬੰਗਲਾ ਦੇਸ਼ ਦੇ ਸੰਕਟ ਸਮੇਂ ਸੇਵਾ ਲਈ ਮੁਜੀਬ ਨਗਰ ਚਲੀ ਜਾਂਦੀ ਹੈ।[104] ਨਾਵਲ ਵਿਚ ਇਨ੍ਹਾਂ ਸਾਰੀਆਂ ਘਟਨਾਵਾਂ ਅਤੇ ਸੂਤਰਾਂ ਨੂੰ ਬਹੁਤ ਲੰਮੇ ਚੌੜੇ ਬਿਰਤਾਂਤ ਵਿਚ ਫੈਲਾ ਕੇ ਪੇਸ਼ ਕੀਤਾ ਗਿਆ ਹੈ। ਪਰ ਇਨ੍ਹਾਂ ਦਾ ਪਰਯੋਜਨ ਬਹੁਤ ਸੰਕੁਚਿਤ ਅਤੇ ਸਰਲ ਸਿੱਧ ਹੁੰਦਾ ਹੈ : ਸਰਕਾਰ ਦੀਆਂ ਯੋਜਨਾਵਾਂ ਅਤੇ ਨੀਤੀਆਂ ਦੇ ਪੱਖ ਵਿਚ ਪ੍ਰਚਾਰ। ਜਾਪਦਾ ਹੈ ਦੁੱਗਲ ਨੇ ਸਰਕਾਰੀ ਨੌਕਰੀ ਦੇ ਸਮੇਂ ਨੌਕਰੀ ਦੀਆਂ ਮਜਬੂਰੀਆਂ ਅਧੀਨ ਰਾਜ ਅਧਿਕਾਰੀਆਂ ਦੀ ਕਿਸੇ ਵਿਸ਼ੇਸ਼ ਮੰਗ ਨੂੰ ਪੂਰਿਆਂ ਕਰਨ ਲਈ ਇਹ ਨਾਵਲ ਲਿਖਿਆ। **ਮੇਰਾ ਦਿਲ ਮੋੜ ਦੇ** ਵਿਚ ਦੁੱਗਲ ਨੇ ਸੁਤੰਤਰਤਾ ਤੋਂ ਬਾਅਦ ਦੇ ਭਾਰਤ ਦੀ ਰਾਜਸੀ ਸੰਸਕ੍ਰਿਤੀ ਦਾ ਜੋ ਵਿਅੰਗਾਤਮਕ ਚਿਤਰ ਪੇਸ਼ ਕੀਤਾ ਹੈ ਉਸ ਦੇ

ਸੰਦਰਭ ਵਿਚ **ਮਾਂ ਪਿਉ ਜਾਏ** ਵਿਚ ਪੇਸ਼ ਕੀਤਾ ਗਿਆ ਇਹ ਦ੍ਰਿਸ਼ ਪ੍ਰਮਾਣਕ ਪ੍ਰਤੀਤ ਨਹੀਂ ਹੁੰਦਾ। ਇਸ ਵਿਚ ਸਪਸ਼ਟ ਹੀ ਰਚਨਾਤਮਕ-ਸੁਹਿਰਦਤਾ ਦਾ ਅਭਾਵ ਦਿਸਦਾ ਹੈ। ਆਦਰਸ਼ ਲਈ ਕੁਰਬਾਨੀ ਦੇਣ ਵਾਲੇ ਜਿਨ੍ਹਾਂ ਪਾਤਰਾਂ ਦੀ ਨਾਨਕ ਸਿੰਘ ਜਾਂ ਜਸਵੰਤ ਸਿੰਘ ਕੰਵਲ ਦੇ ਨਾਵਲਾਂ ਵਿਚ ਪ੍ਰਸੰਸਾ ਮਿਲਦੀ ਹੈ, ਉਨ੍ਹਾਂ ਦੇ ਸਮਾਜਕ ਮਹੱਤਵ ਨੂੰ ਤਾਂ ਸਮਝਿਆ ਜਾ ਸਕਦਾ ਹੈ ਪਰ ਰਾਜਸੀ ਵਿਵਸਥਾ ਵਿਚ ਹੁਕਮਰਾਨ ਧੜੇ ਦੀਆਂ ਨੀਤੀਆਂ ਨਾਲ ਦੁੱਗਲ ਵਾਲੀ ਲਾਮਬੰਦੀ ਨੂੰ ਸਮਝਣਾ ਮੁਮਕਿਨ ਨਹੀਂ। ਨਾਵਲ ਦਾ ਕੰਮ ਜ਼ਿੰਦਗੀ ਦੇ ਯਥਾਰਥ ਨੂੰ ਸਾਧਾਰਣ ਆਦਮੀ ਦੇ ਨਜ਼ਰੀਏ ਤੋਂ ਚਿਤ੍ਰਨਾ ਹੈ, ਹਾਕਮ ਜਮਾਤ ਦੇ ਨਜ਼ਰੀਏ ਤੋਂ ਨਹੀਂ। **ਮਾਂ ਪਿਉ ਜਾਏ** ਇਸ ਧਰਮ ਤੋਂ ਟੁੱਟੀ ਹੋਈ ਰਚਨਾ ਹੋਣ ਕਾਰਣ ਆਪਣੇ ਵੱਡੇ ਆਕਾਰ ਦੇ ਬਾਵਜੂਦ ਛੋਟੇ ਮਹੱਤਵ ਵਾਲੀ ਰਚਨਾ ਹੈ ਅਤੇ ਜੇ ਇਹ ਕਹਿ ਲਿਆ ਜਾਵੇ ਕਿ **ਹਾਲ ਮੁਰੀਦਾਂ ਦਾ** ਨਾਲ ਪੰਜਾਬੀ ਨਾਵਲ ਦੀ ਦੁਨੀਆਂ ਵਿਚ ਬਣੇ ਦੁੱਗਲ ਦੇ ਕੱਦ ਨੂੰ ਇਹ ਰਚਨਾ ਕੱਟ ਕੇ ਛੋਟਾ ਕਰ ਦੇਂਦੀ ਹੈ ਤਾਂ ਕੋਈ ਹੈਰਾਨੀ ਦੀ ਗੱਲ ਨਹੀਂ ਹੋਵੇਗੀ।

ਅਸਲ ਵਿਚ 1960 ਦੇ ਲਾਗੇ ਪ੍ਰਗਤੀਵਾਦੀ ਲਹਿਰ ਦੇ ਢਿੱਲਿਆਂ ਪੈ ਜਾਣ ਜਾਂ ਉਸ ਵਿਚ ਤ੍ਰੇੜਾਂ ਆਉਣ ਨਾਲ ਪੰਜਾਬੀ ਨਾਵਲ ਦੀ ਦੁਨੀਆਂ ਵਿਚ ਕਈ ਸੰਭਾਵਨਾਵਾਂ ਵੀ ਉਪਜੀਆਂ ਅਤੇ ਕਈ ਸਮੱਸਿਆਵਾਂ ਵੀ। ਸੰਭਾਵਨਾ ਇਹ ਉਪਜੀ ਕਿ ਗੁਰਦਿਆਲ ਸਿੰਘ ਵਰਗੇ ਨਾਵਲਕਾਰਾਂ ਨੇ ਪ੍ਰਗਤੀਵਾਦੀ ਰੁਮਾਂਟਿਕਤਾ ਨੂੰ ਛੱਡ ਕੇ ਆਲੋਚਨਾਤਮਕ ਦ੍ਰਿਸ਼ਟੀ ਨਾਲ ਜ਼ਿੰਦਗੀ ਦੇ ਯਥਾਰਥ ਨੂੰ ਚਿਤ੍ਰਨ ਦਾ ਰਾਹ ਲਭਿਆ। ਸਮੱਸਿਆ ਇਹ ਉਪਜੀ ਕਿ ਲਹਿਰ ਦੇ ਨਿਯੰਤਰਣ ਦੇ ਢਿੱਲਾ ਪੈ ਜਾਣ ਦਾ ਸਿੱਟਾ ਕਈ ਛੋਟੇ ਮੋਟੇ ਨਾਵਲਕਾਰਾਂ ਨੇ ਮੰਡੀ ਦੀਆਂ ਲੋੜਾਂ ਨੂੰ ਮੁੱਖ ਰਖ ਕੇ ਨਿਰੋਲ ਮਨੋਰੰਜਕ ਨਾਵਲਾਂ ਦੀ ਰਚਨਾ ਸ਼ੁਰੂ ਕਰ ਦਿੱਤੀ। ਮੰਡੀਵਾਦੀ ਰੁਚੀ ਦਾ ਇਕ ਹੋਰ ਰੂਪ ਸਰਕਾਰ ਦੀਆਂ ਨੀਤੀਆਂ ਦੀ ਪੁਸ਼ਟੀ ਵਿਚ ਰਚਨਾਵਾਂ ਰਚ ਕੇ ਸਰਕਾਰੀ ਸਰਪਰਸਤੀ ਹਾਸਲ ਕਰਨ ਦੀ ਪ੍ਰਵਿਰਤੀ ਦਾ ਹੀ ਪ੍ਰਮਾਣ ਹੈ। ਦੁੱਗਲ ਨੇ ਆਪਣੇ ਸਰਕਾਰ-ਪੂਜ ਨਾਇਕ ਪਾਤਰਾਂ ਨੂੰ ਮਜ਼ਬੀ ਦੋਸਤੀ ਦੇ ਵੀ ਨਾਇਕ ਦਰਸਾ ਕੇ ਅਸਲ ਮਨੋਰਥ ਨੂੰ ਲੁਕਾਉਣ ਦੀ ਕੋਸ਼ਿਸ਼ ਕੀਤੀ ਹੈ। ਕੁਝ ਵੀ ਹੋਵੇ ਇਕ ਗੱਲ ਸਾਫ਼ ਜ਼ਾਹਿਰ ਹੈ ਕਿ ਪਾਤਰਾਂ ਨੂੰ ਆਦਰਸ਼ਿਆਉਣ ਦੀ ਨੀਤੀ ਦੇ ਕਾਰਣ ਲੇਖਕ ਸਪਸ਼ਟ ਹੀ ਵਿਵਸਥਾ ਦੇ ਯਥਾਰਥ-ਚਿਤ੍ਰਣ ਦੀਆਂ ਸੰਭਾਵਨਾਵਾਂ ਤੋਂ ਵਿਮੁੱਖ ਹੋ ਗਿਆ ਹੈ। ਯਥਾਰਥ ਨੂੰ ਚਿਤ੍ਰਨ ਲਈ ਸਾਧਾਰਣ ਮਨੁਖ ਦੀ ਸਾਧਾਰਣਤਾ ਨੂੰ ਘੋਖਣਾ ਕਿੰਨਾ ਜ਼ਰੂਰੀ ਹੈ, ਇਹ ਗੱਲ **ਮਾਂ ਪਿਉ ਜਾਏ** ਵਿਚ ਹੋਏ ਯਥਾਰਥ ਦੇ ਵਿਰੂਪਣ ਤੋਂ ਸਹਿਜੇ ਹੀ ਪਛਾਣੀ ਜਾ ਸਕਦੀ ਹੈ।

ਅਗਲੇ ਨਾਵਲ **ਸ਼ਰਦ-ਪੁੰਨਿਆਂ ਦੀ ਰਾਤ** ਵਿਚ ਸਾਧਾਰਣ ਮਨੁੱਖ ਦੀ ਸਾਧਾਰਣਤਾ ਨੂੰ ਤਾਂ ਨਜ਼ਰ-ਅੰਦਾਜ਼ ਨਹੀਂ ਕੀਤਾ ਗਿਆ ਪਰ ਇਸ ਵਿਚ ਸਾਧਾਰਣਤਾ ਦਾ ਚਿਤ੍ਰਣ ਅਜਿਹਾ ਵੀ ਨਹੀਂ ਕਿ ਜਿਸ ਰਾਹੀਂ ਮਨੁੱਖੀ ਸੰਬੰਧਾਂ ਦੇ ਆਰਥਿਕ ਜਾਂ ਸਾਂਸਕ੍ਰਿਤਿਕ

ਪਹਿਲੂਆਂ ਦੀਆਂ ਗੁੰਝਲਾਂ ਖੁੱਲ੍ਹਦੀਆਂ ਹੋਣ। ਇਹ ਚਿਤ੍ਰਣ ਮਨੁੱਖ ਦੀ ਹੋਂਦ ਦੇ ਇਕ ਦੁਖਾਂਤਕ ਸ੍ਵੈ-ਵਿਰੋਧ ਨੂੰ ਉਘਾੜਨ ਤਕ ਮਹਿਦੂਦ ਹੈ। ਦੁੱਗਲ ਇਸ ਦੁਖਾਂਤਕ ਸ੍ਵੈ-ਵਿਰੋਧ ਨੂੰ ਇਕ ਅਜਿਹੀ ਕਾਵਿਕ ਸੰਵੇਦਨਾ ਨਾਲ ਚਿਤਰਦਾ ਹੈ ਕਿ ਜਿਸ ਦਾ ਸਿੱਟਾ ਨਾਵਲ ਵਿਚੋਂ ਇਕ ਖ਼ਾਸ ਕਿਸਮ ਦੀ ਵੈਣਿਕਤਾ ਦਾ ਅਨੁਭਵ ਹੁੰਦਾ ਹੈ ਪਰ ਨਾਲ ਹੀ ਇਸ ਵਿਚ ਚਿਤ੍ਰੀ ਸਮੱਸਿਆ ਦਾ ਘੇਰਾ ਵੀ ਸੁਕੜ ਗਿਆ ਪ੍ਰਤੀਤ ਹੁੰਦਾ ਹੈ। ਦੁੱਗਲ ਇਸ ਨਾਵਲ ਵਿਚ ਮੰਡੀਵਾਦੀ ਪ੍ਰਵਿਰਤੀ ਜਾਂ ਸਰਕਾਰ ਦੀ ਖ਼ੁਸ਼ਾਮਦ ਵਾਲੀ ਰਚਨਾ-ਬਿਰਤੀ ਤੋਂ ਉਪਰ ਜ਼ਰੂਰ ਉਠਦਾ ਹੈ ਪਰ ਉਸ ਦਾ ਯਤਨ ਕਿਸੇ ਵਡੇਰੇ ਘੇਰੇ ਵਾਲੀ ਸਮੱਸਿਆ ਦੇ ਯਥਾਰਥ ਨੂੰ ਆਪਣੀ ਲਪੇਟ ਵਿਚ ਨਹੀਂ ਲੈਂਦਾ।

**ਸ਼ਰਦ-ਪੂੰਨਿਆਂ ਦੀ ਰਾਤ** ਮੂਲ ਰੂਪ ਵਿਚ ਇਕ ਪ੍ਰੇਮ-ਕਹਾਣੀ ਹੈ। ਮਨੁੱਖ ਦੀ ਹੋਂਦ ਦੇ ਜਿਸ ਦੁਖਾਂਤਕ ਸ੍ਵੈ-ਵਿਰੋਧ ਦਾ ਉਪਰ ਜ਼ਿਕਰ ਕੀਤਾ ਗਿਆ ਹੈ, ਉਹ ਅਤੇ ਉਸ ਨਾਲ ਸੰਬੰਧਿਤ ਹੋਰ ਭਾਵੁਕ ਗੁੰਝਲਾਂ ਇਸ ਨਾਵਲ ਵਿਚ ਪ੍ਰੀਤ-ਕਹਾਣੀ ਦੇ ਰੂਪ ਵਿਚ ਹੀ ਉਜਾਗਰ ਕੀਤੀਆਂ ਗਈਆਂ ਹਨ। ਕਹਾਣੀ ਇਹ ਹੈ ਕਿ ਇਕ ਅਮੀਰ ਮਾਂ-ਬਾਪ ਦੀ ਕੁੜੀ ਦਮਯੰਤੀ ਆਪਣੇ ਮਨਚਾਹੇ ਪ੍ਰੇਮੀ ਹਰਦੇਵ ਨਾਲ ਵਿਆਹ ਨ ਕਰ ਸਕਣ ਦੀ ਭਾਵੁਕ ਅਸੰਤੁਸ਼ਟਤਾ ਕਾਰਣ ਆਪਣੇ ਪਤੀ ਨਾਲ ਸੰਤਾਨ ਨੂੰ ਜਨਮ ਦੇਣ ਵਾਲਾ ਸੰਬੰਧ ਨਹੀਂ ਬਣਾ ਸਕਦੀ[105] ਪਰ ਆਪਣੇ ਪ੍ਰੇਮੀ ਹਰਦੇਵ ਨਾਲ ਸੰਬੰਧ ਤੋਂ ਇਕ ਧੀ ਮਿੰਨੀ ਹਾਸਿਲ ਕਰ ਲੈਂਦੀ ਹੈ।[106] ਦੂਜੇ ਪਾਸੇ ਉਸ ਦਾ ਪਤੀ ਜਦੋਂ ਪੁੱਤਰ ਪ੍ਰਾਪਤ ਕਰਨ ਲਈ ਕਿਸੇ ਹੋਰ ਔਰਤ ਨਾਲ ਸੰਬੰਧ ਬਣਾਉਂਦਾ ਹੈ ਤਾਂ ਉਹ ਇਸ ਦਾ ਬੁਰਾ ਮਨਾਉਂਦੀ ਹੈ[107] ਅਤੇ ਕੇਵਲ ਆਪਣੇ ਪ੍ਰੇਮੀ ਦੀ ਪੈਸੇ ਦੀ ਲੋੜ ਨੂੰ ਪੂਰਿਆਂ ਕਰਨ ਲਈ ਪਤੀ ਨਾਲ ਜੀਵਨ ਬਤੀਤ ਕਰਨ ਦੀ ਔਖ ਝਲਦੀ ਹੈ।[108]

ਹਰਦੇਵ, ਦਮਯੰਤੀ ਦੀ ਧੀ ਨੂੰ ਵੇਖਣ ਲਈ ਇੱਛਾ ਦਾ ਸਿੱਟਾ ਇਕ ਅਜਿਹੇ ਕੁੜਿਕੀ ਵਿਚ ਫਸ ਜਾਂਦਾ ਹੈ[109] ਕਿ ਉਸ ਨੂੰ ਮੋਨਾ ਨਾਮੀ ਨਰਸ ਨਾਲ ਵਿਆਹ ਕਰਨਾ ਪੈਂਦਾ ਹੈ।[110] ਪਰੰਤੂ, ਇਹ ਵਿਆਹ ਵੀ ਹਰਦੇਵ ਅਤੇ ਦਮਯੰਤੀ ਦੇ ਆਪਸੀ ਸੰਬੰਧਾਂ ਦੇ ਖ਼ਾਤਮੇ ਦਾ ਕਾਰਣ ਨਹੀਂ ਬਣਦਾ। ਮੋਨਾ ਦਾ ਇਕ ਵਿਸ਼ੇਸ਼ ਮਾਨਸਿਕ ਸਦਮੇ ਦੀ ਸਥਿਤੀ ਵਿਚ ਗਰਭਪਾਤ ਹੋ ਜਾਂਦਾ ਹੈ,[111] ਜਿਸ ਦਾ ਸਿੱਟਾ ਉਹ ਕੈਂਸਰ ਦੇ ਰੋਗ ਵਿਚ ਗ੍ਰਸੀ ਜਾਂਦੀ ਹੈ[112] ਅਤੇ ਅਮਰੀਕਾ ਵਿਚ ਇਲਾਜ ਦੇ ਬਾਵਜੂਦ ਵੀ ਬਚ ਨਹੀਂ ਸਕਦੀ।[113] ਹਾਲਾਤ ਦੇ ਵਚਿੱਤਰ ਗੇੜ ਦਾ ਸਿੱਟਾ ਦਮਯੰਤੀ ਜਰਮਨੀ ਵਿਚ ਆਪਣੇ ਪਤੀ ਨਾਲੋਂ ਅਲਹਿਦਾ ਹੋ ਜਾਂਦੀ ਹੈ ਅਤੇ ਹਰਦੇਵ ਕੋਲ ਰਹਿਣਾ ਆਰੰਭ ਕਰ ਦੇਂਦੀ ਹੈ।[114] ਪਰੰਤੂ, ਜਿਹੜਾ ਹਰਦੇਵ ਹੋਰ ਸਾਰੀਆਂ ਹਾਲਤਾਂ ਵਿਚ ਦਮਯੰਤੀ ਨਾਲ ਮਿਲ ਕੇ ਜਾਂ ਰਹਿ ਕੇ ਖ਼ੁਸ਼ ਰਹਿੰਦਾ ਹੈ, ਉਹ ਕੇਵਲ ਇਸ ਗੱਲ ਕਰਕੇ ਅੰਤ ਉਸ ਤੋਂ ਕਿਨਾਰਾਕਸ਼ੀ ਕਰ ਲੈਂਦਾ ਹੈ ਕਿ ਦਮਯੰਤੀ ਨੇ ਉਸ ਨੂੰ ਉਸ ਦੀ ਮਾਂ ਦੀ ਮੌਤ ਦੀ ਖ਼ਬਰ ਨਹੀਂ ਦੱਸੀ।[115]

ਦਮਯੰਤੀ ਭਾਰਤ ਪਰਤ ਕੇ ਆਪਣੇ ਪੇਕਿਆਂ ਦੇ ਜੱਦੀ ਪਿੰਡ ਵਿਚ ਇਕੱਲੀ ਰਹਿਣਾ

ਸ਼ੁਰੂ ਕਰ ਦੇਂਦੀ ਹੈ ਜਿੱਥੋ ਉਸ ਨੂੰ ਛੱਡ ਕੇ ਕਿਸੇ ਹੋਰ ਇਸਤ੍ਰੀ ਨਾਲ ਚਲਾ ਗਿਆ ਉਸ ਦਾ ਪਤੀ ਵਾਪਸ ਉਸ ਕੋਲ ਆ ਕੇ ਸਮਝੌਤੇ ਦੀ ਪੇਸ਼ਕਸ਼ ਦੇਂਦਾ ਹੈ। ਦਮਯੰਤੀ ਆਪਣੇ ਪੁਰਾਣੇ ਪ੍ਰੇਮ ਦੇ ਅਨੁਭਵ ਨੂੰ ਆਪਣੇ ਮਨ ਵਿਚ ਸਾਂਭੀ ਹੋਈ ਉਸ ਦੀ ਪੇਸ਼ਕਸ਼ ਨੂੰ ਪ੍ਰਵਾਨ ਨਹੀਂ ਕਰਦੀ,[116] ਅਤੇ ਆਪਣੀ ਖ਼ਾਲੀ ਜ਼ਿੰਦਗੀ ਨੂੰ ਆਪਣੀ ਧੀ ਦੀ ਪਾਲਣਾ ਅਤੇ ਪਿੰਡ ਵਾਲਿਆਂ ਦੀ 'ਖ਼ਿਦਮਤ' ਨਾਲ ਭਰਦੀ ਹੈ।[117] ਇਸ ਵਿਚ ਉਹ ਈਸ਼ਵਰ ਦੀ ਭਗਤੀ ਵੀ ਸ਼ਾਮਿਲ ਕਰ ਲੈਂਦੀ ਹੈ।[118] ਹਰਦੇਵ ਦੀ ਕਿਨਾਰਾਕਸ਼ੀ ਦੇ ਬਾਵਜੂਦ ਉਹ ਉਸ ਨਾਲ ਬਿਤਾਈ 'ਸ਼ਰਦ ਪੂੰਨਿਆਂ ਦੀ ਰਾਤ' ਨੂੰ ਇਕ ਬੜੀ ਅਮੋਲਕ ਵਸਤੂ ਵਾਂਗ ਆਪਣੀ ਸਿਮਰਤੀ ਵਿਚ ਸਾਂਭ ਕੇ ਰੱਖਦੀ ਹੈ।[119] ਪਰੰਤੂ, ਜਦੋਂ ਏਸੇ ਕਿਸਮ ਦੀ ਇਕ ਸ਼ਰਦ ਪੂੰਨਿਆਂ ਦੀ ਰਾਤ ਨੂੰ ਉਸ ਦੀ ਧੀ ਮਿੰਨੀ ਦਾ ਆਪਣੇ ਕਿਸੇ ਪ੍ਰੇਮੀ ਨਾਲ ਮਿਲਾਪ ਹੁੰਦਾ ਹੈ[120] ਤਾਂ ਇਸ ਘਟਨਾ ਵਿਚੋਂ ਸਮਾਜਕ ਨਮੋਸ਼ੀ ਦੀ ਇਕ ਅਜਿਹੀ ਸਥਿਤੀ ਪੈਦਾ ਹੁੰਦੀ ਹੈ ਕਿ ਜੋ ਨਾ ਕੇਵਲ ਮਿੰਨੀ ਲਈ ਜਾਨ-ਲੇਵਾ ਬਣ ਜਾਂਦੀ ਹੈ,[121] ਸਗੋਂ ਦਮਯੰਤੀ ਦੇ ਵੀ ਸ਼ਰਦ ਪੂੰਨਿਆਂ ਦੀ ਰਾਤ ਦੇ ਰੁਮਾਂਸ-ਅਨੁਭਵ ਵਿਚ ਉਥਲ-ਪੁਥਲ ਮਚਾ ਦੇਂਦੀ ਹੈ। ਵਿਅਕਤੀ-ਸੰਵੇਦਨਾ ਦੀ ਪੱਧਰ ਉੱਤੇ ਜਿਸ ਸਥਿਤੀ ਦੀ ਕਲਪਨਾ ਵਿਚੋਂ ਉਹ ਰੰਗ ਲਭਦੀ ਰਹਿੰਦੀ ਹੈ, ਸਾਂਸਕ੍ਰਿਤਕ ਪੱਧਰ ਉੱਤੇ ਉਹੀ ਸਥਿਤੀ ਉਸ ਦੀ ਜ਼ਿੰਦਗੀ ਨੂੰ ਬੇਰੰਗ ਕਰ ਦੇਂਦੀ ਹੈ। ਇੰਜ ਸੁਪਨੇ ਅਤੇ ਵਾਸਤਵਿਕਤਾ ਦੇ ਇਸ ਵਿਰੋਧ ਦੇ ਚਿਤ੍ਰਣ ਦੁਆਰਾ ਲੇਖਕ ਪਿਆਰ ਦੇ ਸੰਬੰਧ ਵਿਚ ਮਨੁੱਖੀ ਹੋਂਦ ਦੇ ਦੁਖਾਂਤ ਨੂੰ ਪੇਸ਼ ਕਰਦਾ ਹੈ। ਇਸ ਦੁਖਾਂਤ ਦੁਆਰਾ ਮਨੁੱਖ ਦੇ ਸੁਪਨੇ ਉਸ ਦੀ ਵਾਸਤਵਿਕਤਾ ਦੇ ਸਾਹਵੇਂ ਨਿਹੱਥੇ ਵਿਖਾਏ ਗਏ ਹਨ। ਇਹ ਸਥਿਤੀ ਮਨੁੱਖ ਦੀ ਅਨਾਇਕ ਹੈਸੀਅਤ ਨੂੰ ਸਮੂਰਤ ਕਰਦੀ ਹੈ। ਪਰੰਤੂ, ਇਸ ਅਨਾਇਕੀ ਹੈਸੀਅਤ ਨੂੰ ਜਿਵੇਂ ਦੁੱਗਲ ਨੇ ਪੇਸ਼ ਕੀਤਾ ਹੈ ਉਸ ਵਿਚੋਂ ਵਸਤੂ-ਸਥਿਤੀ ਵਿਚ ਵਰਤਮਾਨ ਸਾਂਸਕ੍ਰਿਤਿਕ ਜੀਵਨ ਦੀ ਕਠੋਰਤਾ ਦਾ ਪਤਾ ਤਾਂ ਜ਼ਰੂਰ ਚਲਦਾ ਹੈ ਪਰ ਇਸ ਸਾਂਸਕ੍ਰਿਤਿਕ ਕਠੋਰਤਾ ਦੇ ਇਤਿਹਾਸਕ ਜਾਂ ਸ੍ਰੈਣਿਕ ਸਰੂਪ ਬਾਰੇ ਕੋਈ ਸੋਝੀ ਨਹੀਂ ਮਿਲਦੀ। ਇਹ ਨਾਵਲ ਦੀਆਂ ਬਿਰਤਾਂਤਕ ਜੁਗਤਾਂ ਦੀ ਕਮਜ਼ੋਰੀ ਦੀ ਅਲਾਮਤ ਹੈ। ਨਾਵਲ ਵਿਚ ਕਾਵਿਕ ਭਾਂਤ ਦੀ ਵੈਣਿਕਤਾ ਦੀ ਪ੍ਰਬਲਤਾ ਇਸ ਊਣ ਨੂੰ ਲੁਕਾਉਣ ਦੀ ਜੁਗਤ ਮਾਤਰ ਹੈ।

1981 ਵਿਚ ਛਪੇ **ਮਨ ਪਰਦੇਸੀ** ਵਿਚ ਦੁੱਗਲ ਨੇ ਸਮੱਸਿਆ ਤਾਂ ਵਡੇਰੇ ਆਕਾਰ ਵਾਲੀ ਲਈ ਹੈ ਪਰ ਇਸ ਸਮੱਸਿਆ ਦਾ ਨਿਭਾ ਇਕ ਸੀਮਿਤ ਦਾਇਰੇ ਵਿਚ ਰਹਿੰਦਾ ਹੈ। ਇਸ ਦਾ ਵੱਡਾ ਸੰਕੇਤ ਨਾਵਲ ਦੇ ਉਹ ਪਾਤਰ ਹਨ ਜਿਨ੍ਹਾਂ ਦੁਆਲੇ ਕਹਾਣੀ ਮੁੱਖ ਰੂਪ ਵਿਚ ਘੁੰਮਦੀ ਹੈ। ਕਹਾਣੀ ਦਾ ਧੁਰਾ ਕੁਝ ਅਜਿਹੇ ਮੁਸਲਮਾਨ ਪਾਤਰ ਹਨ ਜੋ ਭਾਰਤ ਦੇ ਸ਼ਹਿਰੀ ਅਤੇ ਵਸਨੀਕ ਹੁੰਦੇ ਹੋਏ ਵੀ ਜਜ਼ਬਾਤੀ ਪੱਧਰ ਉਤੇ ਪਾਕਿਸਤਾਨ ਨਾਲ ਸਾਂਝ ਮਹਿਸੂਸ ਕਰਦੇ ਹਨ ਅਤੇ ਉਨ੍ਹਾਂ ਦੇ ਇਸ ਭਾਵ ਦੀ ਕੱਟੜਤਾ ਭਾਰਤ ਵਿਚ ਕਈ ਮਜ਼ਬ੍ਹੀ ਫ਼ਸਾਦਾਂ ਦੀ ਜੜ੍ਹ ਬਣਦੀ ਹੈ। ਅਜਿਹੇ ਪਾਤਰਾਂ ਵਿਚੋਂ ਇਕ ਪਾਤਰ ਸ਼ਬੀਰ ਹੈ ਜਿਸ ਦੀ

ਸਥਿਤੀ ਦਾ ਵਿਅੰਗ ਇਹ ਹੈ ਕਿ ਉਸ ਦੇ ਆਪਣੇ ਮਜ਼੍ਹਬੀ ਗੁੰਡਿਆਂ ਦੇ ਹੱਥੋਂ ਇਕ ਸਿੱਖ ਜਮਾਤੀ ਨਾਲ ਸਫ਼ਰ ਕਰਦੀ ਉਸ ਦੀ ਆਪਣੀ ਭਤੀਜੀ ਦਾ ਹੀ ਬਲਾਤਕਾਰ ਹੋ ਜਾਂਦਾ ਹੈ।[122] ਦੂਜਾ ਪਾਤਰ ਸ਼ਬੀਰ ਦੇ ਮਰਹੂਮ ਭਰਾ ਦੀ ਬੀਵੀ ਬੇਗਮ ਮੁਜੀਬ ਹੈ ਜੋ ਆਪਣੀ ਧੀ ਦੇ ਇਕ ਸਿੱਖ ਮੁੰਡੇ ਨਾਲ ਵਿਆਹ ਨੂੰ ਪ੍ਰਵਾਣ ਨਹੀਂ ਕਰਦੀ।[123] ਦੂਜੀ ਧੀ ਜੋ ਇਕ ਅਜਿਹੇ ਹਿੰਦੂ ਮੁੰਡੇ ਨਾਲ ਵਿਆਹ ਕਰਾਉਣਾ ਚਾਹੁੰਦੀ ਹੈ ਜਿਸ ਨੇ ਉਸ ਦੇ ਭਰਾ ਜ਼ਾਹਿਦ ਦੀ ਜਾਨ ਬਚਾਈ ਸੀ[124] ਅਤੇ ਜੋ ਵਿਆਹ ਵਾਸਤੇ ਮੁਸਲਮਾਨ ਬਣਨ ਲਈ ਵੀ ਤਿਆਰ ਹੈ। ਉਸ ਦਾ ਫ਼ੈਸਲਾ ਵੀ ਬੇਗਮ ਮੁਜੀਬ ਨੂੰ ਪ੍ਰਵਾਣ ਨਹੀਂ।[125] ਭਾਰਤ ਵਿਚ ਹਿੰਦੂ ਕੱਟੜ-ਪੰਥੀ ਸੰਸਥਾਵਾਂ ਦੇ ਰਵੱਈਏ ਕਾਰਣ ਅਜਿਹੇ ਪਾਤਰਾਂ ਦਾ ਮਨ ਪਾਕਿਸਤਾਨ ਦੇ ਮੋਹ ਅਧੀਨ ਹਿੰਦੁਸਤਾਨ ਤੋਂ ਪਰਦੇਸੀ ਬਣਿਆ ਰਹਿੰਦਾ ਹੈ। ਅਜਿਹੇ ਪਾਤਰਾਂ ਦੇ ਮਨ ਵਿਚੋਂ ਪਾਕਿਸਤਾਨ ਦੇ ਮੋਹ ਦੀ ਭ੍ਰਾਂਤੀ ਜੇ ਕੁਝ ਟੁੱਟਦੀ ਹੈ ਤਾਂ ਕੇਵਲ ਪਾਕਿਸਤਾਨ ਤੋਂ ਪਰਤੇ ਮੁਸਲਮਾਨਾਂ ਦੇ ਤਜਰਬੇ ਤੋਂ ਉਥੇ ਵਰਤਮਾਨ ਬੰਦਸ਼ਾਂ ਬਾਰੇ ਮਿਲੀ ਸੂਚਨਾ ਕਾਰਣ।[126] ਇੰਜ ਲਗਦਾ ਹੈ ਜਿਵੇਂ ਲੇਖਕ ਇਹ ਦਸਣਾ ਚਾਹੁੰਦਾ ਹੋਵੇ ਕਿ ਜੇ ਭਾਰਤ ਦੇ ਮੁਸਲਮਾਨ ਪਾਕਿਸਤਾਨ ਵਿਚ ਵਸਦੇ ਮੁਸਲਮਾਨਾਂ ਅਤੇ ਖ਼ਾਸ ਕਰਕੇ ਔਰਤਾਂ ਦੀ ਹਾਲਤ ਨੂੰ ਸਮਝਣ ਦੀ ਕੋਸ਼ਿਸ਼ ਕਰਨ ਤਾਂ ਉਨ੍ਹਾਂ ਨੂੰ ਆਪਣੇ ਮਜ਼੍ਹਬੀ ਭਾਵਾਂ ਦੀ ਸੰਕੀਰਣਤਾ ਦਾ ਅਨੁਭਵ ਹੋ ਜਾਵੇ।

ਨਾਵਲ ਵਿਚੋਂ ਉਭਰਦਾ ਇਹ ਸੁਝਾਵ ਪੱਤਰਕਾਰੀ ਦੇ ਘੇਰੇ ਦੀ ਵਸਤੂ ਪ੍ਰਤੀਤ ਹੁੰਦਾ ਹੈ। ਨਾਵਲੀ ਦ੍ਰਿਸ਼ਟੀਕੋਣ ਤੋਂ ਵਧੇਰੇ ਮਹੱਤ੍ਵਪੂਰਣ ਗੱਲ ਇਸ ਸਵਾਲ ਦੀ ਘੋਖ ਕਰਨਾ ਹੈ ਕਿ ਆਖ਼ਰ ਜੇ ਕਿਸੇ ਇਕ ਜਾਤੀ ਜਾਂ ਮਜ਼੍ਹਬ ਦੇ ਬਹੁਤ ਸਾਰੇ ਲੋਕਾਂ ਦੇ ਮਨਾਂ ਵਿਚ ਇਕ ਖ਼ਾਸ ਕਿਸਮ ਦਾ ਜਜ਼ਬਾ ਵਿਸ਼ੇਸ਼ ਉਭਰਵਾਂ ਰੂਪ ਅਖ਼ਤਿਆਰ ਕਰ ਜਾਂਦਾ ਹੈ ਤਾਂ ਇਸ ਦੇ ਖ਼ਾਸ ਆਰਥਿਕ, ਸਮਾਜਕ, ਰਾਜਨੀਤਿਕ ਅਤੇ ਸਾਂਸਕ੍ਰਿਤਿਕ ਕਾਰਣ ਕੀ ਹਨ। ਅਜਿਹੇ ਕਾਰਣਾਂ ਦੀ ਤਹਿ ਵਿਚ ਉਤਰਨ ਤੋਂ ਬਿਨਾਂ ਨਾਵਲੀ ਕਲਪਨਾ ਵਿਚ ਗਹਿਰਾਈ ਨਹੀਂ ਆ ਸਕਦੀ। **ਮਨ ਪਰਦੇਸੀ** ਵਿਚ ਇਹ ਗਹਿਰਾਈ ਤਾਂ ਹੀ ਆ ਸਕਦੀ ਸੀ ਜੇ ਲੇਖਕ ਮੁਸਲਮਾਨਾਂ ਦੀ ਤੰਗ-ਨਜ਼ਰੀ ਦੇ ਪ੍ਰਤਿਨਿਧ ਪਾਤਰਾਂ ਤੋਂ ਇਲਾਵਾ ਭਾਰਤ ਵਿਚ ਹਿੰਦੂ ਫ਼ਿਰਕਾ-ਪ੍ਰਸਤੀ ਦੇ ਪ੍ਰਤਿਨਿਧ ਪਾਤਰਾਂ ਦਾ ਸੰਦਰਭ ਵੀ ਜੋੜ ਸਕਦਾ ਅਤੇ ਸਾਰੀ ਸਮੱਸਿਆ ਨਾਲ ਸੰਬੰਧਿਤ ਹੋਰ ਛੋਟੇ ਮੋਟੇ ਸੰਦਰਭਾਂ ਦੇ ਪ੍ਰਤਿਨਿਧ ਪਾਤਰਾਂ ਦੇ ਆਪਸੀ ਸੰਬੰਧਾਂ ਅਤੇ ਤਨਾਉ ਭਰਪੂਰ ਸਥਿਤੀ ਨੂੰ ਉਜਾਗਰ ਕਰਦਾ। ਪਰੰਤੂ, ਪ੍ਰਾਪਤ ਰੂਪ ਵਿਚ ਕਥਾਨਕ ਮੁੱਖ ਤੌਰ ਉਤੇ ਮੁਸਲਮਾਨ ਫ਼ਿਰਕਾ-ਪ੍ਰਸਤੀ ਦੇ ਕੂਟ ਪਾਤਰਾਂ ਤਕ ਮਹਿਦੂਦ ਹੋਣ ਕਾਰਣ ਇਸ ਸੰਭਾਵਨਾ ਨੂੰ ਪਹੁੰਚ ਨਹੀਂ ਸਕਿਆ। ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਜਦੋਂ ਕਥਾਨਕ ਦਾ ਧੁਰਾ ਕੇਵਲ ਕੂਟਤਾ ਦੇ ਪ੍ਰਤਿਨਿਧ ਪਾਤਰ ਬਣ ਜਾਂਦੇ ਹਨ ਤਾਂ ਸੁਭਾਵਕ ਹੀ ਲੇਖਕ ਦੀ ਦ੍ਰਿਸ਼ਟੀ ਯਥਾਰਥਕ ਧੁਰੇ ਤੋਂ ਟੁੱਟ ਕੇ ਸਦਾਚਾਰਕ ਪੈਂਤੜਾ ਅਖ਼ਤਿਆਰ ਕਰ ਲੈਂਦੀ ਹੈ। ਦੁੱਗਲ ਇਸ ਨਾਵਲ ਵਿਚ ਭਾਰਤ ਦੇ ਮੁਸਲਮਾਨਾਂ ਦੇ ਪਰਦੇਸੀ ਹੋਏ

ਮਨ ਨੂੰ ਸਦਾਚਾਰਕ ਪੈਂਤੜੇ ਤੋਂ ਵਾਚਦਾ ਪ੍ਰਤੀਤ ਹੁੰਦਾ ਹੈ। ਸ਼ਾਇਦ ਇਹੀ ਵਜ੍ਹਾ ਹੈ ਕਿ ਨਾਵਲ ਵਿਚ ਸਾਂਝੀ ਕੌਮੀ ਦ੍ਰਿਸ਼ਟੀ ਨੂੰ ਮਹਾਤਮਾ ਗਾਂਧੀ ਦੇ ਮੁਸਲਮਾਨਾਂ ਲਈ ਪਿਆਰ ਅਤੇ ਇਸ ਪਿਆਰ ਦਾ ਸਿੱਟਾ ਮਿਲੀ ਸ਼ਹੀਦੀ ਦੇ ਪ੍ਰਤੀਕ ਰਾਹੀਂ ਉਘਾੜਨ ਦੀ ਕੋਸ਼ਿਸ਼ ਕੀਤੀ ਗਈ ਹੈ।[127] ਇਸ ਪ੍ਰਤੀਕ ਦਾ ਹਵਾਲਾ ਕੌਮੀ ਦ੍ਰਿਸ਼ਟੀ ਦੇ ਨਿਰਮਾਣ ਦੀਆਂ ਇਤਿਹਾਸਕ ਸਮੱਸਿਆਵਾਂ ਨੂੰ ਭਾਵੁਕ ਢੰਗ ਨਾਲ ਸੁਲਝਾਉਣ ਦੀ ਪ੍ਰਵਿਰਤੀ ਦਾ ਪ੍ਰਮਾਣ ਹੈ। ਕਹਿਣ ਦੀ ਲੋੜ ਨਹੀਂ ਕਿ ਭਾਵੁਕਤਾ ਸਦਾਚਾਰਕ ਦ੍ਰਿਸ਼ਟੀ ਦਾ ਹੀ ਮੁੱਖ ਸ਼ਸਤਰ ਹੈ।

ਦੁੱਗਲ ਨੇ ਆਪਣੇ ਹੁਣ ਤਕ ਦੇ ਆਖ਼ਰੀ ਨਾਵਲ **ਅੰਮੀ ਨੂੰ ਕੀ ਹੋ ਗਿਐ** ਵਿਚ ਵੀ **ਮਨ ਪਰਦੇਸੀ** ਵਾਂਗ ਇਕ ਅਜਿਹੇ ਵਿਸ਼ੇ ਨੂੰ ਲਿਆ ਹੈ ਜਿਸ ਦਾ ਸੰਬੰਧ ਉਸ ਦੇ ਆਪਣੇ ਸ਼ਬਦਾਂ ਵਿਚ 'ਨੌਜਵਾਨ ਮੁੰਡੇ-ਕੁੜੀਆਂ ਵਿਚ ਬੇਚੈਨੀ, ਪਰੀਵਰਤਨ ਲਈ ਕਾਹਲ, ਪੱਛਮ ਦੀਆ ਕਕਰੀਲੀਆਂ ਹਵਾਵਾਂ ਦੀ ਵਾਛੜ' ਨਾਲ ਹੈ।[128] ਇਸ ਸਮੱਸਿਆ ਦੇ ਸੰਦਰਭ ਵਿਚ ਦੁੱਗਲ ਆਪਣੇ ਇਸ ਨਾਵਲ ਵਿਚ ਦੇਸ਼ ਦੀ ਰਾਜਨੀਤਿਕ ਉਥਲ-ਪੁਥਲ ਦੇ ਮੂਲਿਕ ਹਾਲਾਤ ਉਤੇ ਧਿਆਨ ਜੋੜਨ ਦੀ ਕੋਸ਼ਿਸ਼ ਕਰਦਾ ਹੈ, ਨਿਰਸੰਦੇਹ, ਇਹ ਇਕ ਮਹੱਤ੍ਵਪੂਰਣ ਸਮੱਸਿਆ ਹੈ।

ਪਰੰਤੂ, ਇਸ ਸਮੱਸਿਆ ਦੀ ਪੇਸ਼ਕਾਰੀ ਵਿਚ ਦੁੱਗਲ ਦੀ ਰਚਨਾ-ਦ੍ਰਿਸ਼ਟੀ ਓਸੇ ਪ੍ਰਕਾਰ ਦੇ ਪ੍ਰੇਰਕਾਂ ਵਿਚ ਗ੍ਰਸੀ ਪ੍ਰਤੀਤ ਹੁੰਦੀ ਹੈ ਜਿਸ ਪ੍ਰਕਾਰ ਦੇ ਪ੍ਰੇਰਕਾਂ ਕਰਕੇ **ਮਾਂ ਪਿਉ ਜਾਏ** ਅੰਤ ਵਿਚ ਸਰਕਾਰ-ਪੱਖੀ ਨੀਤੀ ਵਿਚ ਸੁਕੜ ਕੇ ਰਹਿ ਗਿਆ ਸੀ। ਸਾਨੂੰ ਇਹ ਸੰਦੇਹ ਇਸ ਨਾਵਲ ਦੇ ਪਾਤਰ-ਸੰਕਲਪ ਵਿਚ ਨਿਹਿਤ ਵਿਸ਼ਲੇਸ਼ਣ-ਦ੍ਰਿਸ਼ਟੀ ਤੋਂ ਗੁਜ਼ਰਦਾ ਹੈ। ਦੁੱਗਲ ਇਸ ਨਾਵਲ ਵਿਚ ਇਕ ਅਜਿਹੀ ਇਸਤ੍ਰੀ ਦੇ ਪਰਿਵਾਰਕ ਜੀਵਨ ਦੀ ਕਹਾਣੀ ਪੇਸ਼ ਕਰਦਾ ਹੈ ਜੋ ਇੰਦਰਿਆਵੀ-ਖ਼ੁਸ਼ੀਆਂ ਨੂੰ ਭੋਗਣ ਦੀ ਰਸਿਕ ਹੈ। ਇਨ੍ਹਾਂ ਖ਼ੁਸ਼ੀਆਂ ਲਈ ਉਹ ਆਪਣੇ ਜਵਾਈ ਨਾਲ ਸਰੀਰਕ ਛੋਹਾਂ ਵਿਚੋਂ ਰਸ ਲੈਣ ਦੀ ਕੋਸ਼ਿਸ਼ ਕਰਦੀ ਹੈ।[129] ਆਪਣੇ ਹੋਰ ਕਈ ਜਾਣੂਆਂ ਨਾਲ ਵੱਖ ਵੱਖ ਤਰ੍ਹਾਂ ਦੀ ਨੇੜਤਾ ਵਿਚੋਂ ਵੀ ਉਹ ਗੁੱਝੇ ਰੂਪ ਵਿਚ ਰਸ ਲੈਣ ਦੀ ਮਾਨਸਿਕਤਾ ਵਿਚ ਵਿਚਰਦੀ ਰਹਿੰਦੀ ਹੈ।[130] ਪਰੰਤੂ, ਇਹ ਗੁੱਝੀ ਪ੍ਰਵਿਰਤੀ ਇਕ ਪੱਧਰ ਉਤੇ ਪਹੁੰਚ ਕੇ ਉਸ ਲਈ ਅਕੇਵਾਂ ਬਣ ਜਾਂਦੀ ਹੈ ਅਤੇ ਉਹ ਕੋਈ 'ਗੁਨਾਹ' ਕਰਨਾ ਚਾਹੁੰਦੀ ਹੈ।[131] ਇਸ ਗੁਨਾਹ ਦਾ ਮੌਕਾ ਉਸ ਨੂੰ ਇਕ ਬਦੇਸ਼ੀ ਹਿੱਪੀ ਨਾਲ ਸੰਪਰਕ ਵਿਚ ਆਉਣ 'ਤੇ ਮਿਲਦਾ ਹੈ। ਹਿੱਪੀ ਨਾਲ ਉਹ ਹੋਟਲਾਂ ਵਿਚ ਇਕ ਨੌਜੁਆਨ ਕੁੜੀ ਵਾਂਗ ਐਯਾਸ਼ੀ ਕਰਦੀ ਹੈ।[132] ਕੇਵਲ ਉਹ ਹੀ ਨਹੀਂ, ਉਸ ਦੀ ਧੀ ਸ਼ਸ਼ੀ ਵੀ ਹਿੱਪੀ ਦੇ ਜਾਦੂ ਦੀ ਲਪੇਟ ਵਿਚ ਆ ਜਾਂਦੀ ਹੈ।[133] ਸ਼ਸ਼ੀ ਹਿੱਪੀ ਨਾਲ ਨਸ਼ਿਆਂ ਦਾ ਸੇਵਨ ਕਰਨ ਲੱਗ ਪੈਂਦੀ ਹੈ[134] ਅਤੇ ਮਾਂ ਸਾਹਵੇਂ ਭਰੀ ਸਭਾ ਵਿਚ ਨਗਨ ਹੋ ਕੇ 'ਹਰੇ ਕ੍ਰਿਸ਼ਨਾ-ਹਰੇ ਰਾਮਾ' ਗਾਉਂਦੀ ਹੈ ਅਤੇ ਮਾਂ ਇਸ ਰਸਮ ਬਾਰੇ ਕੋਈ ਇਤਰਾਜ਼ ਨਹੀਂ ਕਰਦੀ।[135]

ਸ਼ਸ਼ੀ ਹਿੱਪੀ ਤੋਂ ਸਰਕਾਰ-ਵਿਰੋਧੀ ਅੰਦੋਲਨਾਂ ਨੂੰ ਉਤੇਜਿਤ ਕਰਨ ਵਾਲੇ ਵਿਚਾਰ ਗ੍ਰਹਿਣ ਕਰਦੀ ਹੈ[136] ਅਤੇ ਵਿਦਿਆਰਥੀਆਂ ਦੇ ਸਰਕਾਰ-ਵਿਰੋਧੀ ਅੰਦੋਲਨਾਂ ਵਿਚ ਭਾਗ ਲੈਂਦੀ ਹੋਈ ਮਾਰੀ ਜਾਂਦੀ ਹੈ।[137]

ਦੁੱਗਲ ਸ਼ਸ਼ੀ ਦੀ ਇਸ ਹੋਣੀ ਦੁਆਰਾ ਭਾਰਤ ਦੇ ਨੌਜੁਆਨਾਂ ਵਿਚ ਵਰਤਮਾਨ ਰਾਜਨੀਤਿਕ ਅਸ਼ਾਂਤੀ ਨੂੰ ਬਦੇਸ਼ੀ ਹਿੱਪੀਆਂ ਦੁਆਰਾ ਰਚੇ ਗਏ ਛੜਯੰਤਰ ਦਾ ਸਿੱਟਾ ਦਸਦਾ ਪ੍ਰਤੀਤ ਹੁੰਦਾ ਹੈ। ਮਨੋਵਿਗਿਆਨਕ ਪੱਧਰ ਉਤੇ ਉਸ ਨੂੰ ਇਹ ਰਾਜਨੀਤਿਕ ਅਸ਼ਾਂਤੀ ਕਿਸੇ ਗੁੱਝੀ ਜਿਨਸੀ ਅਸੰਤੁਸ਼ਟਤਾ ਦਾ ਬਦਲਿਆ ਹੋਇਆ ਰੂਪ ਪ੍ਰਤੀਤ ਹੁੰਦੀ ਹੈ। ਇਹ ਕੜੀ ਹਿੱਪੀਆਂ ਦੇ ਇਕ ਪਾਸੇ ਜਿਨਸੀ ਕਿਰਦਾਰ ਅਤੇ ਦੂਜੇ ਪਾਸੇ ਰਾਜਸੀ ਕਿਰਦਾਰ ਦੇ ਅੰਤਰ-ਸੰਬੰਧ ਵਿਚੋਂ ਜੁੜਦੀ ਪ੍ਰਤੀਤ ਹੁੰਦੀ ਹੈ।

ਸਾਡੀ ਜਾਚ ਵਿਚ ਹਿੱਪੀਆਂ ਦੀ ਪੱਛਮ ਦੇ ਅਮੀਰ ਦੇਸ਼ਾਂ ਵਿਚ ਸਥਿਤੀ ਦੇ ਸੰਦਰਭ ਵਿਚ ਇਹ ਵਿਸ਼ਲੇਸ਼ਣ ਕਿਸੇ ਹੱਦ ਤਕ ਦਰੁਸਤ ਹੋ ਸਕਦਾ ਹੈ। ਭਾਰਤ ਦੇ ਸੰਦਰਭ ਵਿਚ ਇਹ ਵਿਸ਼ਲੇਸ਼ਣ ਅਸਲ ਸਮੱਸਿਆ ਤੋਂ ਧਿਆਨ ਮੋੜਨ ਵਾਲੀ ਵਸਤੂ ਪ੍ਰਤੀਤ ਹੁੰਦਾ ਹੈ। ਭਾਰਤ ਦੇ ਨੌਜੁਆਨਾਂ ਦੀ ਰਾਜਨੀਤਿਕ ਅਸ਼ਾਂਤੀ ਦਾ ਇਕ ਵੱਡਾ ਕਾਰਣ ਏਥੋਂ ਦੀ ਗ਼ੁਰਬਤ ਅਤੇ ਉਨ੍ਹਾਂ ਦਾ ਸ੍ਰੈਣਿਕ ਅਤੇ ਰਾਜਨੀਤਿਕ ਸੰਦਰਭ ਹੈ। ਦੁੱਗਲ ਇਸ ਸੰਦਰਭ ਨਾਲ ਸੰਬੰਧਿਤ ਕੋਈ ਪਾਤਰ ਆਪਣੇ ਇਸ ਨਾਵਲ ਦੀ ਰਚਨਾ-ਵਿਊਂਤ ਵਿਚ ਸ਼ਾਮਿਲ ਨਹੀਂ ਕਰਦਾ। ਨਤੀਜੇ ਦੇ ਤੌਰ ਉਤੇ ਇਉਂ ਲੱਗਣ ਲੱਗ ਪੈਂਦਾ ਹੈ ਜਿਵੇਂ ਉਹ ਇਹ ਦਸਣਾ ਚਾਹੁੰਦਾ ਹੋਵੇ ਕਿ ਸਮੱਸਿਆ ਦੀ ਸਾਰੀ ਜੜ੍ਹ ਕਿਸੇ ਬਦੇਸ਼ੀ ਛੜਯੰਤਰ ਵਿਚ ਹੈ। ਨਾਵਲ ਵਿਚੋਂ ਉਭਰਦਾ ਇਹ ਸੁਝਾਵ ਦੇਸ਼ ਦੀ ਪ੍ਰਾਪਤ ਵਿਵਸਥਾ ਵਿਚ ਹੁਕਮਰਾਨ ਜਮਾਤ ਨੂੰ ਦੋਸ਼-ਮੁਕਤ ਕਰ ਦੇਂਦਾ ਹੈ।

ਦੁੱਗਲ ਨਾਵਲ ਦੇ ਕਥਾਨਕ ਨੂੰ ਨਾਇਕ ਪਾਤਰਾਂ ਦੀ ਥਾਂ ਸਮੱਸਿਆ-ਗ੍ਰਸਤ ਪਾਤਰਾਂ ਦੇ ਗਿਰਦ ਬੁਣ ਕੇ 1960 ਤੋਂ ਪਿੱਛੋਂ ਉਭਰਨ ਵਾਲੇ ਨਵੀਂ ਭਾਂਤ ਦੇ ਨਾਵਲ ਦੇ ਪਿੜ ਵਿਚ ਤਾਂ ਆ ਖਲੋਂਦਾ ਹੈ। ਪਰ ਉਹ **ਮਨ ਪਰਦੇਸੀ** ਵਾਂਗ ਹੀ ਆਪਣੇ ਪਾਤਰ-ਵਿਧਾਨ ਨੂੰ ਸਮੱਸਿਆ ਦੇ ਸਾਰੇ ਮਹੱਤ੍ਵਪੂਰਣ ਪਹਿਲੂਆਂ ਨੂੰ ਦਰਸਾਉਣ ਦੇ ਸਮਰਥ ਨਹੀਂ ਬਣਾ ਸਕਦਾ। ਇਸ ਅਸਮਰਥਾ ਦੇ ਕਾਰਣ ਵਿਭਿੰਨ ਨਾਵਲਕਾਰਾਂ ਦੀ ਹਾਲਤ ਵਿਚ ਵਿਭਿੰਨ ਹੋ ਸਕਦੇ ਹਨ। ਦੁੱਗਲ ਦੀ ਹਾਲਤ ਵਿਚ ਇਹ ਅਸਮਰਥਾ ਦੁੱਗਲ ਦੀ ਇਕ ਵਿਸ਼ੇਸ਼ ਮਾਨਸਿਕ ਅਤੇ ਸ੍ਰੈਣਿਕ ਸਮੱਸਿਆ ਵਿਚੋਂ ਉਪਜੀ ਜਾਪਦੀ ਹੈ। ਦੁੱਗਲ ਆਪਣੀਆਂ ਵਿਭਿੰਨ ਕਹਾਣੀਆਂ ਅਤੇ ਨਾਵਲਾਂ ਵਿਚ ਉਚੇਚੇ ਤੌਰ ਉਤੇ ਮਹਾਤਮਾ ਗਾਂਧੀ ਅਤੇ ਜਵਾਹਰ ਲਾਲ ਨਹਿਰੂ ਪ੍ਰਤੀ ਆਪਣੀ ਸ਼ਰਧਾ ਪ੍ਰਗਟ ਕਰਦਾ ਹੈ। ਇਹ ਹਸਤੀਆਂ ਦੁੱਗਲ ਦੀ ਨਜ਼ਰ ਵਿਚ ਉਨ੍ਹਾਂ ਆਦਰਸ਼ਾਂ ਦੀਆਂ ਪ੍ਰਤੀਕ ਹਨ ਜਿਨ੍ਹਾਂ ਨੂੰ ਉਹ ਖ਼ੁਦ ਮੁੱਲਵਾਨ ਸਮਝਦਾ ਹੈ। ਪਰੰਤੂ, ਇਸ ਦਾ ਗੁੱਝਾ ਸਿੱਟਾ ਇਹ ਨਿਕਲਦਾ ਹੈ ਕਿ ਦੁੱਗਲ ਦੀਆਂ ਹਮਦਰਦੀਆਂ ਅਚੇਤ ਹੀ ਉਸ ਜਮਾਤ ਦੇ ਹਿਤਾਂ ਨਾਲ ਜੁੜ ਜਾਂਦੀਆਂ ਹਨ ਜਿਹੜੀ ਜਮਾਤ ਇਨ੍ਹਾਂ

ਹਸਤੀਆਂ ਦਾ ਨਾਮ ਵਰਤ ਕੇ ਸਿਆਸੀ ਤਾਕਤ ਅਤੇ ਆਰਥਿਕ ਉਪਜ ਦੇ ਸਾਧਨਾਂ ਉਤੇ ਹਾਵੀ ਰਹਿੰਦੀ ਹੈ। ਦੁੱਗਲ ਦੀਆਂ ਹਮਦਰਦੀਆਂ ਦੀ ਇਹ ਲਾਮਬੰਦੀ ਸੁਭਾਵਕ ਹੀ ਉਸ ਨੂੰ ਉਨ੍ਹਾਂ ਲੋਕਾਂ ਦੀਆਂ ਸਮੱਸਿਆਵਾਂ ਦੇ ਮੂਲ ਤਕ ਨਹੀਂ ਪਹੁੰਚਣ ਦੇਂਦੀ ਜਿਨ੍ਹਾਂ ਕੋਲ ਨ ਸਿਆਸੀ ਤਾਕਤ ਹੈ ਅਤੇ ਜਿਨ੍ਹਾਂ ਦਾ ਨ ਉਧਜ ਦੇ ਸਾਧਨਾਂ ਉਤੇ ਕੋਈ ਅਧਿਕਾਰ ਹੈ।

ਦੁੱਗਲ ਦੀ ਇਹ ਸਥਿਤੀ ਸ੍ਵੈ-ਬਚਾਉ ਦੀ ਇਕ ਮਨੋਵਿਗਿਆਨਿਕ ਗੁੰਝਲ ਦਾ ਪਰਿਣਾਮ ਵੀ ਹੋ ਸਕਦੀ ਹੈ। ਸਾਨੂੰ ਇਸ ਗੁੰਝਲ ਦਾ ਇਸ਼ਾਰਾ **ਮੇਰਾ ਦਿਲ ਮੋੜ ਦੇ** ਦੀ ਰਚਨਾ ਵਿਚੋਂ ਮਿਲਦਾ ਹੈ ਜਿਸ ਵਿਚ ਉਸ ਨੇ ਆਪਣੇ ਅੰਤਰ-ਜਾਤੀ ਵਿਆਹ ਵਿਚੋਂ ਉਪਜੀ ਨਿਜੀ ਜੀਵਨ ਦੀ ਸਮੱਸਿਆ ਨੂੰ ਰੂਪਾਂਤ੍ਰਿਤ ਕਰ ਕੇ ਪੇਸ਼ ਕੀਤਾ ਹੈ। ਜਿਸ ਜ਼ਿਆਦਤੀ ਨੂੰ ਉਹ **ਮੇਰਾ ਦਿਲ ਮੋੜ ਦੇ** ਵਿਚ ਵਿਅੰਗ ਦਾ ਵਿਸ਼ੇ ਬਣਾ ਕੇ ਸਰਕਾਰ ਦੀਆਂ ਨਜ਼ਰਾਂ ਵਿਚ ਆਪਣੀ ਨਿਰਦੋਸ਼ਤਾ ਸਿੱਧ ਕਰਨਾ ਲੋੜਦਾ ਹੈ, ਉਸ ਜ਼ਿਆਦਤੀ ਤੋਂ ਮੁਕਤ ਹੋਣ ਲਈ ਉਹ **ਅੰਮੀ ਨੂੰ ਕੀ ਹੋ ਗਿਐ** ਵਰਗੇ ਨਾਵਲ ਵਿਚ ਦੇਸ਼ ਦੇ ਨੌਜੁਆਨਾਂ ਵਿਚ ਰਾਜਨੀਤਿਕ ਅਸ਼ਾਂਤੀ ਦੀ ਸਮੱਸਿਆ ਨੂੰ ਸਰਕਾਰ ਦੇ ਨਜ਼ਰੀਏ ਤੋਂ ਪ੍ਰਸਤੁਤ ਕਰਦਾ ਜਾਪਦਾ ਹੈ। ਇਉਂ ਲਗਦਾ ਹੈ ਜਿਵੇਂ ਦੁੱਗਲ ਇਸ ਨਾਵਲ ਦੀ ਰਚਨਾ ਵਿਚ ਦੇਸ਼ ਦੀ ਸਮੱਸਿਆ ਨਾਲੋਂ ਟੇਢੇ ਢੰਗ ਨਾਲ ਆਪਣੀ ਸਮੱਸਿਆ ਬਾਰੇ ਵਧੇਰੇ ਚਿੰਤਿਤ ਹੈ। ਅਸਲ ਵਿਚ ਯਥਾਰਥ-ਚਿਤ੍ਰਣ ਦੀ ਦ੍ਰਿਸ਼ਟੀ ਤੋਂ ਦੁੱਗਲ ਦੇ ਕੇਵਲ ਇਸ ਨਾਵਲ ਵਿਚ ਹੀ ਨਹੀਂ ਹੋਰ ਨਾਵਲਾਂ ਵਿਚ ਵੀ ਪਾਤਰ-ਵਿਧਾਨ ਇਸ ਭਾਂਤ ਦੀ ਕਿਸੇ ਨਾ ਕਿਸੇ ਵਿਰੋਧਾਤਮਕ ਮਾਨਸਿਕਤਾ ਕਾਰਣ ਉਣਾ ਦਿੱਸੇਗਾ। ਉਸ ਦੀ ਇਸ ਸਥਿਤੀ ਤੋਂ ਸਾਨੂੰ ਇਸ ਗੱਲ ਦੀ ਸਮਝ ਆਉਂਦੀ ਹੈ ਕਿ ਕਿਸੇ ਨਾਵਲ ਵਿਚ ਲਏ ਗਏ ਅਨਾਇਕ ਪਾਤਰਾਂ ਦੀ ਵਾਸਤਵਿਕਤਾ ਆਪਣੇ ਆਪ ਵਿਚ ਬਹੁਤੀ ਮਹੱਤ੍ਵਪੂਰਣ ਨਹੀਂ ਹੁੰਦੀ। ਇਹ ਮਹੱਤ੍ਵਪੂਰਣ ਅਤੇ ਸਾਰਥਕ ਕੇਵਲ ਉਸ ਹਾਲਤ ਵਿਚ ਹੀ ਬਣਦੀ ਹੈ ਜਦੋਂ ਇਸ ਦੁਆਰਾ ਵਸਤੂ-ਸਥਿਤੀ ਦੇ ਵਿਭਿੰਨ ਪਹਿਲੂਆਂ ਨੂੰ ਸਮਝਣ ਵਿਚ ਯੋਗ ਸਹਾਇਤਾ ਮਿਲੇ। **ਦਿਲ ਦਰਿਆ** ਵਰਗੇ ਇੱਕਾ-ਦੁੱਕਾ ਨਾਵਲ ਨੂੰ ਛੱਡ ਕੇ ਦੁੱਗਲ ਦੇ ਹੋਰ ਨਾਵਲਾਂ ਵਿਚ ਵਸਤੂ-ਸਥਿਤੀ ਕੇਵਲ ਆਪਣੇ ਆਂਸ਼ਿਕ ਰੂਪਾਂ ਵਿਚ ਹੀ ਦਿਸਦੀ ਹੈ, ਅਤੇ ਸ਼ਾਇਦ ਇਹੀ ਕਾਰਣ ਹੈ ਕਿ ਪਿਛਲੇ ਕੁਝ ਸਾਲਾਂ ਵਿਚ ਵੱਡੀ ਗਿਣਤੀ ਵਿਚ ਵੱਡੇ ਆਕਾਰ ਵਾਲੇ ਨਾਵਲ ਲਿਖਣ ਦੇ ਬਾਵਜੂਦ ਦੁੱਗਲ ਗੁਰਦਿਆਲ ਸਿੰਘ ਵਰਗੇ ਛੋਟੀ ਗਿਣਤੀ ਵਿਚ ਅਤੇ ਛੋਟੇ ਆਕਾਰ ਵਾਲੇ ਨਾਵਲ ਲਿਖਣ ਵਾਲੇ ਨਾਵਲਕਾਰ ਵਾਲੀ ਪ੍ਰਵਾਣਗੀ ਹਾਸਲ ਨਹੀਂ ਕਰ ਸਕਿਆ।

## ਹਵਾਲੇ ਅਤੇ ਟਿਪਣੀਆਂ

1. ਹਿੰਦ ਪਬਲਿਸ਼ਰਜ਼, ਅੰਮ੍ਰਿਤਸਰ, 1949.
2. ਅਤਰ ਚੰਦ ਕਪੂਰ, ਦਿੱਲੀ-ਅੰਬਾਲਾ, 1951.
3. ਨਵਯੁਗ ਪਬਲਿਸ਼ਰਜ਼. ਦਿੱਲੀ, 1968.
4. ਨਵਯੁਗ ਪਬਲਿਸ਼ਰਜ਼, ਦਿੱਲੀ, 1962.
5. ਨਵਯੁਗ ਪਬਲਿਸ਼ਰਜ਼, ਦਿੱਲੀ, 1968.
6. ਨਵਯੁਗ ਪਬਲਿਸ਼ਰਜ਼, ਦਿੱਲੀ, 1974.
7. ਆਰਸੀ ਪਬਲਿਸ਼ਰਜ਼, ਦਿੱਲੀ, 1978.
8. ਨਵਯੁਗ ਪਬਲਿਸ਼ਰਜ਼, ਦਿੱਲੀ, 1981.
9. ਨਵਯੁਗ ਪਬਲਿਸ਼ਰਜ਼, ਦਿੱਲੀ, 1982.
10. ਨਵਯੁਗ ਪਬਲਿਸ਼ਰਜ਼, ਦਿੱਲੀ, 1968.
11. ਪ੍ਰਕਾਸ਼ਨ ਵਿਭਾਗ, ਸੂਚਨਾ ਤੇ ਪ੍ਰਸਾਰ ਮੰਤ੍ਰਾਲਯ, ਭਾਰਤ ਸਰਕਾਰ, ਦਿੱਲੀ, 1963.
12. **ਆਂਦਰਾਂ**, ਤੀਸਰਾ ਐਡੀਸ਼ਨ, ਪੰਨੇ 139-40.
13. ਉਹੀ, ਪੰਨਾ 158.
14. ਉਹੀ, ਪੰਨਾ 159.
15. ਉਹੀ, ਪੰਨਾ 131.
16. ਉਹੀ, ਪੰਨਾ 155.
17. ਉਹੀ, ਪੰਨਾ 199.
18. ਉਹੀ, ਪੰਨਾ 195.
19. ਉਹੀ, ਪੰਨਾ 206.
20. ਉਹੀ, ਪੰਨਾ 206.
21. ਉਹੀ, ਪੰਨਾ 106.
22. ਉਹੀ, ਪੰਨਾ 208.
23. **ਨਹੁੰ ਤੇ ਮਾਸ**, ਪੰਨੇ 127,370-71.
24. ਉਹੀ, ਪੰਨਾ 146.

25. ਨਹੂੰ ਤੇ ਮਾਸ, ਪੰਨਾ 93.
26. ਉਹੀ, ਪੰਨਾ 124.
27. ਉਹੀ, ਪੰਨਾ 124.
28. ਉਹੀ, ਪੰਨਾ 363.
29. ਉਹੀ, ਪੰਨੇ 86,95-96.
30. ਉਹੀ, ਪੰਨਾ 127.
31. ਉਹੀ, ਪੰਨਾ 131.
32. ਉਹੀ, ਪੰਨਾ 181.
33. "ਦੋ ਸ਼ਬਦ", ਹਾਲ ਮੁਰੀਦਾਂ ਦਾ, ਪੰਨਾ 7.
34. ਦਿਲ ਦਰਿਆ, ਪੰਨਾ 16
35. ਉਹੀ, ਪੰਨੇ 24-28.
36. ਉਹੀ, ਪੰਨਾ 140.
37. ਉਹੀ, ਪੰਨਾ 153.
38. ਉਹੀ, ਪੰਨਾ 141.
39. ਉਹੀ, ਪੰਨਾ 138.
40. ਉਹੀ, ਪੰਨੇ 134,137.
41. ਉਹੀ, ਪੰਨਾ 141.
42. ਉਹੀ, ਪੰਨਾ 162.
43. ਉਹੀ, ਪੰਨਾ 180.
44. ਉਹੀ, ਪੰਨਾ 233.
45. ਉਹੀ, ਪੰਨਾ 183.
46. ਉਹੀ, ਪੰਨਾ 224.
47. ਉਹੀ, ਪੰਨਾ 228.
48. ਉਹੀ, ਪੰਨਾ 228.
49. ਉਹੀ, ਪੰਨਾ 230.
50. ਉਹੀ, ਪੰਨਾ 60.

51. ਦਿਲ ਦਰਿਆ, ਪੰਨਾ 99.

52. ਉਹੀ, ਪੰਨਾ 240.

53. ਉਹੀ, ਪੰਨਾ 194.

54. ਉਹੀ, ਪੰਨਾ 232.

55. ਉਹੀ, ਪੰਨਾ 30.

56. ਉਹੀ, ਪੰਨਾ 108.

57. ਉਹੀ, ਪੰਨਾ 108.

58. ਉਹੀ, ਪੰਨਾ 110.

59. ਉਹੀ, ਪੰਨਾ 197.

60. ਇਕ ਦਿਲ ਵਿਕਾਊ ਹੈ, ਪੰਨੇ 12-13.

61. ਉਹੀ, ਪੰਨਾ 159.

62. ਉਹੀ, ਪੰਨਾ 16.

63. ਉਹੀ, ਪੰਨਾ 24.

64. ਉਹੀ, ਪੰਨਾ 23.

65. ਉਹੀ, ਪੰਨਾ 22.

66. ਉਹੀ, ਪੰਨਾ 62.

67. ਉਹੀ, ਪੰਨੇ 70-71.

68. ਉਹੀ, ਪੰਨਾ 80.

69. ਉਹੀ, ਪੰਨਾ 81.

70. ਉਹੀ, ਪੰਨਾ 235.

71. ਉਹੀ, ਪੰਨਾ 237.

72. ਮੇਰਾ ਦਿਲ ਮੋੜ ਦੇ, ਪੰਨਾ 13.

73. ਉਹੀ, ਪੰਨਾ 22.

74. ਉਹੀ, ਪੰਨੇ 52-57.

75. ਉਹੀ, ਪੰਨਾ 162.

76. ਉਹੀ, ਪੰਨੇ 164, 185, 253.

77. ਮੇਰਾ ਦਿਲ ਮੋੜ ਦੇ, ਪੰਨੇ 158,187,189,232,247,252 ਆਦਿਕ।
78. ਉਹੀ, ਪੰਨਾ 232.
79. ਉਹੀ, ਪੰਨਾ 233.
80. ਉਹੀ, ਪੰਨਾ 162.
81. ਉਹੀ, ਪੰਨੇ 131,147.
82. ਉਹੀ, ਪੰਨਾ 240.
83. ਉਹੀ, ਪੰਨਾ 246.
84. ਉਹੀ, ਪੰਨਾ 246.
85. ਉਹੀ, ਪੰਨੇ 158,165,190 ਆਦਿਕ।
86. ਉਹੀ, ਪੰਨਾ 254.
87. ਉਹੀ, ਪੰਨਾ 140.
88. ਉਹੀ, ਪੰਨਾ 138.
89. ਉਹੀ, ਪੰਨਾ 101.
90. ਉਹੀ, ਪੰਨਾ 183.
91. ਮਾਂ ਪਿਉ ਜਾਏ, ਪੰਨਾ 204.
92. ਉਹੀ, ਪੰਨੇ 231,252-53,261 ਆਦਿਕ।
93. ਉਹੀ, ਪੰਨਾ 220.
94. ਉਹੀ, ਪੰਨੇ 209-10.
95. ਉਹੀ, ਪੰਨਾ 215.
96. ਉਹੀ, ਪੰਨਾ 226.
97. ਉਹੀ, ਪੰਨਾ 259.
98. ਉਹੀ, ਪੰਨਾ 254.
99. ਉਹੀ, ਪੰਨਾ 325.
100. ਉਹੀ, ਪੰਨਾ 328.
101. ਉਹੀ, ਪੰਨੇ 246-47,252-53 ਆਦਿਕ।
102. ਉਹੀ, ਪੰਨੇ 277,287.

103. ਮਾਂ ਪਿਉ ਜਾਏ, ਪੰਨੇ 290,311.

104. ਉਹੀ, ਪੰਨਾ 560.

105. ਸ਼ਰਦ ਪੂੰਨਿਆਂ ਦੀ ਰਾਤ, ਪੰਨਾ 63.

106. ਉਹੀ, ਪੰਨਾ 64.

107. ਉਹੀ, ਪੰਨਾ 133.

108. ਉਹੀ, ਪੰਨਾ 149.

109. ਉਹੀ, ਪੰਨੇ 48,82.

110. ਉਹੀ, ਪੰਨਾ 82.

111. ਉਹੀ, ਪੰਨਾ 94.

112. ਉਹੀ, ਪੰਨਾ 132.

113. ਉਹੀ, ਪੰਨਾ 184.

114. ਉਹੀ, ਪੰਨਾ 204.

115. ਉਹੀ, ਪੰਨੇ 205-06.

116. ਉਹੀ, ਪੰਨਾ 223.

117. ਉਹੀ, ਪੰਨਾ 209.

118. ਉਹੀ, ਪੰਨਾ 209

119. ਉਹੀ, ਪੰਨੇ 229-32.

120. ਉਹੀ, ਪੰਨਾ 234.

121. ਉਹੀ, ਪੰਨਾ 236.

122. ਮਨ ਪਰਦੇਸੀ, ਪੰਨਾ 37.

123. ਉਹੀ, ਪੰਨਾ 15.

124. ਉਹੀ, ਪੰਨਾ 206.

125. ਉਹੀ, ਪੰਨਾ 215.

126. ਉਹੀ, ਪੰਨਾ 127.

127. ਉਹੀ, ਪੰਨਾ 65.

128. "ਦੋ ਸ਼ਬਦ", ਅੰਮੀ ਨੂੰ ਕੀ ਹੋ ਗਿਐ, ਪੰਨਾ 7.

129. ਅੰਮੀ ਨੂੰ ਕੀ ਹੋ ਗਿਐ, ਪੰਨਾ 38.

130. ਉਹੀ, ਪੰਨਾ 10.

131. ਉਹੀ, ਪੰਨਾ 45.

132. ਉਹੀ, ਪੰਨਾ 129.

133. ਉਹੀ, ਪੰਨਾ 61.

134. ਉਹੀ, ਪੰਨਾ 110.

135. ਉਹੀ, ਪੰਨਾ 86.

136. ਉਹੀ, ਪੰਨਾ 94.

137. ਉਹੀ, ਪੰਨਾ 143.

## ਅਧਿਆਇ ਨੌਂਵਾਂ

# ਵਿਚਾਰਾਂਤ ਅਤੇ ਹੋਰ ਨਾਵਲ

— 1 —

ਪੰਜਾਬੀ ਨਾਵਲ ਵਿਚ ਯਥਾਰਥ-ਚਿਤ੍ਰਣ ਦੀਆਂ ਵਿਭਿੰਨ ਸੰਭਾਵਨਾਵਾਂ 1960 ਤੋਂ ਪਿੱਛੋਂ ਉਪਜੀਆਂ ਹਨ ਜਦੋਂ ਬਿਰਤਾਂਤ-ਰਚਨਾ ਨਾਇਕ ਪਾਤਰਾਂ ਦੀ ਥਾਂ ਅਨਾਇਕ ਪਾਤਰਾਂ ਦੁਆਲੇ ਜੁੜਨੀ ਸ਼ੁਰੂ ਹੁੰਦੀ ਹੈ। ਇਸ ਤੋਂ ਪਹਿਲਾਂ ਪੰਜਾਬੀ ਨਾਵਲ ਦੀ ਮੁੱਖ ਪਰੰਪਰਾ ਨਾਇਕ-ਪ੍ਰਧਾਨ ਨਾਵਲ ਦੀ ਰਹੀ ਹੈ। ਨਾਇਕ-ਕੇਂਦ੍ਰਿਤ ਨਾਵਲ ਕਿਸੇ ਇਕ ਜਾਂ ਦੂਸਰੀ ਲਹਿਰ ਦੇ ਉੱਦੇਸ਼ਾਂ ਨਾਲ ਜੁੜਿਆ ਹੋਇਆ ਹੈ ਅਤੇ ਇਸ ਦੀ ਬਿਰਤਾਂਤ-ਰਚਨਾ ਦਾ ਮੁੱਖ ਮਨੋਰਥ ਇਨ੍ਹਾਂ ਉੱਦੇਸ਼ਾਂ ਦੀ ਵਿਆਖਿਆ ਅਤੇ ਪੁਸ਼ਟੀ ਕਰਨਾ ਹੀ ਰਿਹਾ ਹੈ। ਇਸ ਵਿਆਖਿਆ ਦੀ ਮੁੱਖ ਵਿਧੀ ਬਿਰਤਾਂਤ ਨੂੰ ਅਜਿਹੇ ਨਾਇਕ ਪਾਤਰਾਂ ਦੁਆਲੇ ਬੰਨ੍ਹਣ ਦੀ ਰਹੀ ਹੈ ਜੋ ਸਾਡੀ ਸਮਾਜਕ ਅਤੇ ਰਾਜਸੀ ਜ਼ਿੰਦਗੀ ਵਿਚ ਸਮੇਂ ਸਮੇਂ ਉਭਰਦੇ ਰਹੇ ਧਾਰਮਿਕ, ਸਦਾਚਾਰਕ, ਨੈਤਿਕ ਜਾਂ ਰਾਜਸੀ ਉੱਦੇਸ਼ਾਂ ਦਾ ਪ੍ਰਤਿਮਾਨਕ ਪ੍ਰਗਟਾਵਾ ਹਨ। ਕਹਾਣੀ ਦੀ ਤੋਰ ਅਜਿਹੇ ਨਾਇਕ ਪਾਤਰਾਂ ਦੇ ਕਾਰਜ ਜਾਂ ਇਨ੍ਹਾਂ ਨਾਲ ਘਟਣ ਵਾਲੀਆਂ ਘਟਨਾਵਾਂ ਦੁਆਰਾ ਨਿਸ਼ਚਿਤ ਹੁੰਦੀ ਹੈ। ਹਰ ਹਾਲਤ ਵਿਚ ਇਨ੍ਹਾਂ ਨੂੰ ਪਾਠਕਾਂ ਲਈ ਨਮੂਨੇ ਦੇ ਕਾਰਜ/ਚਰਿੱਤਰ ਦੀਆਂ ਪ੍ਰੇਰਕ ਸ਼ਕਤੀਆਂ ਦੇ ਰੂਪ ਵਿਚ ਸਿਰਜਿਆ ਗਿਆ ਹੈ।

ਧਿਆਨ ਨਾਲ ਵੇਖਿਆਂ ਪਤਾ ਚੱਲੇਗਾ ਕਿ ਇਨ੍ਹਾਂ ਦੇ ਕਿਰਦਾਰ ਉਤੇ ਹਾਰ ਦਾ ਪਰਛਾਵਾਂ ਨਹੀਂ ਮਿਲਦਾ। ਇਨ੍ਹਾਂ ਦੀ ਹੋਣੀ ਅਕਸਰ ਜਿੱਤ ਵਿਚ ਸੰਪੂਰਨ ਹੁੰਦੀ ਹੈ। ਜਸਵੰਤ ਸਿੰਘ ਕੰਵਲ ਵਰਗੇ ਪ੍ਰਗਤੀਵਾਦੀ ਨਾਵਲਕਾਰਾਂ ਦੀ ਰਚਨਾ ਵਿਚ ਇਹ ਜਿੱਤ ਵਾਸਤਵਿਕ ਹੈ ਅਤੇ ਉਸ ਤੋਂ ਪਹਿਲਾਂ ਮੁੱਢਲੇ ਪੜਾ ਦੇ ਧਾਰਮਿਕ-ਸੁਧਾਰਵਾਦੀ ਅਤੇ ਫਿਰ ਨਾਨਕ ਸਿੰਘ ਵਰਗੇ ਸੁਧਾਰਵਾਦੀ ਨਾਵਲਕਾਰਾਂ ਵਿਚ ਵਾਸਤਵਿਕ ਵੀ ਅਤੇ ਰੂਹਾਨੀ ਵੀ। ਭਾਈ ਵੀਰ ਸਿੰਘ ਵਰਗੇ ਨਾਵਲਕਾਰਾਂ ਦੇ ਨਾਇਕ ਪਾਤਰ ਗੁਰਬਾਣੀ, ਗੁਰੂ ਵਿਚ ਨਿਸ਼ਚੇ ਅਤੇ ਆਦਰਸ਼ਕ ਸਿੱਖੀ ਰਹਿਤ-ਬਹਿਤ ਦਾ ਸਿੱਟਾ ਵਾਸਤਵਿਕ ਜਿੱਤਾਂ ਪ੍ਰਾਪਤ

ਕਰਦੇ ਵਿਖਾਏ ਗਏ ਹਨ । ਪਰੰਤੂ, ਦੁਸ਼ਮਨ ਨਾਲ ਲੜਦੇ ਹੋਏ ਜੇ ਉਨ੍ਹਾਂ ਨੂੰ ਮੌਤ ਦੀ ਹੋਣੀ ਭੋਗਣੀ ਪੈਂਦੀ ਹੈ ਤਾਂ ਇਸ ਹੋਣੀ ਨੂੰ ਉਨ੍ਹਾਂ ਦੀ ਹਾਰ ਦੇ ਰੂਪ ਵਿਚ ਨਹੀਂ ਬਲਕਿ ਇਕ ਅਜਿਹੀ ਸ਼ਹੀਦੀ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ ਜੋ ਉਨ੍ਹਾਂ ਦੇ ਸੰਘਰਸ਼ ਦੇ ਜਾਰੀ ਰਹਿਣ ਅਤੇ ਆਉਣ ਵਾਲੇ ਸਮਿਆਂ ਵਿਚ ਜਿੱਤ ਦਾ ਵਚਨ ਬਣ ਜਾਂਦੀ ਹੈ । ਨਾਨਕ ਸਿੰਘ ਦੇ ਦੁਖਾਂਤ ਨਾਵਲਾਂ ਵਿਚ ਨਾਇਕ ਪਾਤਰਾਂ ਦੀ ਮੌਤ ਉਨ੍ਹਾਂ ਦੇ ਨਿਸ਼ਚਿਆਂ ਦੀ ਰੂਹਾਨੀ ਅਡੋਲਤਾ ਨੂੰ ਮੂਰਤੀਮਾਨ ਕਰਨ ਦੀ ਜੁਗਤ ਹੈ । ਸੁਖਾਂਤ ਨਾਵਲਾਂ ਵਿਚ ਉਹ ਨਾਇਕ ਪਾਤਰਾਂ ਦੀ ਜਿੱਤ ਦੁਆਰਾ 'ਅੰਤ ਭਲੇ ਦਾ ਭਲਾ' ਦੇ ਸਦਾਚਾਰਕ ਵਿਸ਼ਵਾਸ ਨੂੰ ਦ੍ਰਿੜ ਕਰਨਾ ਲੋਚਦਾ ਹੈ ।

ਪਾਤਰਾਂ ਦੀ ਹੋਣੀ ਤੋਂ ਹਟ ਕੇ ਨਾਇਕ-ਕੇਂਦ੍ਰਿਤ ਨਾਵਲ ਦੇ ਘਟਨਾ-ਵਿਧਾਨ ਵਿਚ ਕਾਰਜ ਅਤੇ ਕਾਰਣ ਦੇ ਅਮਲ ਨੂੰ ਵਾਚੀਏ ਤਾਂ ਉਸ ਦੀਆਂ ਤਣਾਵਾਂ ਵੀ ਨਾਇਕ ਪਾਤਰਾਂ ਦੀ ਸ਼ਖ਼ਸੀਅਤ ਜਾਂ ਕਾਰਜ ਵਿਚੋਂ ਉਭਰਦੇ ਸੂਤਰਾਂ ਨਾਲ ਬੱਝੀਆਂ ਦਿਸਣਗੀਆਂ । ਇਸ ਪਰੰਪਰਾ ਦੇ ਨਾਵਲ ਵਿਚ ਬੌਧਿਕ ਦੀ ਥਾਂ ਭਾਵ-ਉਤੇਜਿਕ ਜੁਗਤਾਂ ਦੀ ਪ੍ਰਧਾਨਤਾ ਸਿੱਧੇ ਤੌਰ ਉੱਤੇ ਉਨ੍ਹਾਂ ਸੁਪਨਿਆਂ ਦੇ ਮੋਹ ਵਿਚੋਂ ਉਪਜਦੀ ਹੈ ਜਿਨ੍ਹਾਂ ਨੂੰ ਨਾਵਲਕਾਰ ਆਪਣੇ ਨਾਇਕ ਪਾਤਰਾਂ ਦੁਆਰਾ ਪਾਠਕਾਂ ਦੀ ਨਜ਼ਰ ਵਿਚ ਵਡਿਆਉਣਾ ਤੇ ਪਰਸਾਰਨਾ ਲੋਚਦੇ ਹਨ । ਇਸ ਮੋਹ ਕਾਰਣ ਯਥਾਰਥ-ਚਿਤ੍ਰਣ ਦੀ ਪ੍ਰਵਿਰਤੀ ਕੇਵਲ ਦੁਜੈਲੀ ਵਸਤੂ ਰਹਿੰਦੀ ਹੈ ।

ਸੁਰਿੰਦਰ ਸਿੰਘ ਨਰੂਲਾ ਦੇ **ਪਿਓ ਪੁੱਤਰ**, ਗੁਰਚਰਨ ਸਿੰਘ ਦੇ **ਵਗਦੀ ਸੀ ਰਾਵੀ** ਅਤੇ ਸੰਤ ਸਿੰਘ ਸੇਖੋਂ ਦੇ **ਲਹੂ ਮਿੱਟੀ** ਵਰਗੇ ਨਾਵਲਾਂ ਵਿਚ ਭਾਵੇਂ ਦੁਜੈਲੀ ਵਸਤੂ ਨਹੀਂ, ਪਰ ਇਹ ਨਾਵਲ ਆਪਣੇ ਸਮੇਂ ਦੀ ਪ੍ਰਮੁੱਖ ਧਾਰਾ ਦੀਆਂ ਪ੍ਰਤਿਨਿਧ ਰਚਨਾਵਾਂ ਨਹੀਂ ਹਨ । ਇਨ੍ਹਾਂ ਨਾਵਲਾਂ ਵਿਚ ਯਥਾਰਥ-ਚਿਤ੍ਰਣ ਦੀ ਪ੍ਰਵਿਰਤੀ, ਨਿਰਸੰਦੇਹ, ਮੁੱਢਲੇ ਉਸਲਵੱਟੇ ਭੰਨਦੀ ਨਜ਼ਰ ਆਉਂਦੀ ਹੈ । ਪਰ 40ਵਿਆਂ ਅਤੇ 50ਵਿਆਂ ਵਿਚ ਜਿਸ ਸਮੇਂ ਇਨ੍ਹਾਂ ਦੀ ਰਚਨਾ ਹੋਈ, ਉਸ ਸਮੇਂ ਪ੍ਰਮੁੱਖ ਧਾਰਾ ਵਾਲਾ ਸਥਾਨ ਸੁਧਾਰਵਾਦੀ ਜਾਂ ਪ੍ਰਗਤੀਵਾਦੀ ਲਹਿਰਾਂ ਦੇ ਪ੍ਰਭਾਵ ਅਧੀਨ ਉਕਤ ਲੱਛਣਾ ਵਾਲੇ ਨਾਇਕ-ਕੇਂਦ੍ਰਿਤ ਨਾਵਲ ਨੂੰ ਹੀ ਪ੍ਰਾਪਤ ਸੀ ।

ਇਤਿਹਾਸਕ ਦ੍ਰਿਸ਼ਟੀ ਤੋਂ 1960 ਤਕ ਨਾਇਕ-ਕੇਂਦ੍ਰਿਤ ਨਾਵਲ ਦੀ ਪ੍ਰਧਾਨਤਾ ਸੁਭਾਵਕ ਸੀ । ਸਿੱਖ ਰਾਜ ਦੇ ਵਿਗਠਨ ਤੋਂ ਬਾਅਦ ਉਨ੍ਹੀਂਵੀਂ ਸਦੀ ਦੇ ਦੂਸਰੇ ਅੱਧ ਵਿਚ ਜਦੋਂ ਈਸਾਈ ਮਿਸ਼ਨਰੀਆਂ ਨੇ **ਜਯੋਤਿਰੁਦਯ** ਵਰਗੀਆਂ ਗਲਪ-ਰਚਨਾਵਾਂ ਰਾਹੀਂ ਸਾਡੀ ਦੇਸੀ ਸੰਸਕ੍ਰਿਤੀ ਦੇ ਟਾਕਰੇ ਵਿਚ ਪੱਛਮੀ ਸੰਸਕ੍ਰਿਤੀ ਦੀ ਸ੍ਰੇਸ਼ਟਤਾ ਦਾ ਵਿਚਾਰ ਪ੍ਰਸਾਰਨਾ ਸ਼ੁਰੂ ਕੀਤਾ ਤਾਂ ਇਸ ਹਾਲਤ ਵਿਚੋਂ ਉਪਜਣ ਵਾਲੇ ਸਾਮਰਾਜ-ਪੱਖੀ ਸਾਂਸਕ੍ਰਿਤਿਕ ਦਾਬੇ ਦੀ ਪ੍ਰਤਿਕ੍ਰਿਆ ਵਿਚ ਮੁੱਢਲੇ ਪੜਾ ਦੇ ਪੰਜਾਬੀ ਨਾਵਲਕਾਰਾਂ ਨੇ ਆਪਣੀ ਸੰਸਕ੍ਰਿਤੀ ਦੀ ਸ੍ਰੇਸ਼ਟਤਾ ਦਰਸਾਉਣ ਲਈ ਨਾਵਲ ਲਿਖੇ ਜਿਨ੍ਹਾਂ ਦੀ ਬਿਰਤਾਂਤ-ਰਚਨਾ ਦਾ ਕੇਂਦਰ

ਸੁਭਾਵਕ ਹੀ ਧਾਰਮਿਕ ਨਾਇਕ/ਨਾਇਕਾਵਾਂ ਬਣੇ।[1] ਇਨ੍ਹਾਂ ਦੀ ਰਚਨਾ ਪਿੱਛੇ ਕਾਰਜਸ਼ੀਲ ਆਦਰਸ਼ਵਾਦੀ ਦ੍ਰਿਸ਼ਟੀ ਤਤਕਾਲੀਨ ਇਤਿਹਾਸਕ ਅਵਸ਼ਕਤਾਵਾਂ ਦਾ ਸੁਭਾਵਕ ਪਰਿਣਾਮ ਸੀ। ਉਸ ਤੋਂ ਅਗਲੇ ਪੜਾ ਉਤੇ ਨਾਨਕ ਸਿੰਘ ਦੇ ਨਾਇਕ ਅਤੇ ਨਾਇਕਾਵਾਂ ਸੁਤੰਤਰਤਾ ਸੰਗ੍ਰਾਮ ਲਈ ਲੋੜੀਂਦੀ ਆਦਰਸ਼-ਚੇਤਨਾ ਦੇ ਪ੍ਰਗਟਾਵੇ ਸਿੱਧ ਹੁੰਦੇ ਹਨ। ਪ੍ਰਗਤੀਵਾਦੀ ਨਾਵਲ ਦੇ ਨਾਇਕ/ਨਾਇਕਾਵਾਂ ਦੀ ਰਚਨਾਤਮਕ ਪ੍ਰੇਰਣਾ ਅਜਿਹੇ ਸੂਰਮਿਆਂ ਦਾ ਬਿੰਬ ਉਸਾਰਨ ਦੀ ਇਤਿਹਾਸਕ ਲੋੜ ਵਿਚੋਂ ਉਪਜੀ ਜੋ ਵਿਸ਼ਵ ਸ਼ਾਂਤੀ ਤੇ ਦਲਿਤ ਤਬਕੇ ਦੇ ਹਿੱਤਾਂ ਅਤੇ ਸਮਾਜਵਾਦ ਦੇ ਆਦਰਸ਼ ਲਈ ਲੜ ਸਕਣ। ਹਰ ਹਾਲਤ ਵਿਚ ਬਲ ਇਕ ਜਾਂ ਦੂਸਰੀ ਭਾਂਤ ਦੇ ਸੰਘਰਸ਼ ਲਈ ਲੋੜੀਂਦਾ ਜਜ਼ਬਾ ਦੇਣ ਉਤੇ ਹੈ ਜਿਸ ਲਈ ਨਾਇਕ-ਕੇਂਦ੍ਰਿਤ ਨਾਵਲ ਦੀ ਜੁਗਤ ਅਨੁਕੂਲ ਸੀ।

ਪਰੰਤੂ, 1960 ਤਕ ਪਹੁੰਚਦੇ ਹੋਏ ਸਾਡੇ ਰਾਸ਼ਟਰੀ ਜੀਵਨ ਦੇ ਆਰਥਿਕ ਅੰਤਰ-ਵਿਰੋਧ ਅਤੇ ਸ਼੍ਰੇਣਿਕ ਪਾੜੇ ਏਨੇ ਤਿੱਖੇ ਹੋ ਗਏ ਕਿ ਸੁਤੰਤਰਤਾ ਤੋਂ ਪਹਿਲਾਂ 'ਰਾਮ-ਰਾਜ' ਅਤੇ ਸੁਤੰਤਰਤਾ ਤੋਂ ਬਾਅਦ ਸਮਾਜਵਾਦ ਦੇ ਸੁਪਨਿਆਂ ਵਿਚੋਂ ਜੋ ਤਸੱਲੀ ਜਨਸਮੂਹ ਦੀ ਕਲਪਨਾ ਨੂੰ ਪਹਿਲਾਂ ਮਿਲਦੀ ਸੀ, ਉਹ ਖੰਡਿਤ ਹੋ ਗਈ। ਆਦਰਸ਼ਾਂ ਵਿਚੋਂ ਠਾਹਰ ਲੱਭਣ ਦੀ ਥਾਂ ਆਲੇ-ਦੁਆਲੇ ਦੇ ਜੀਵਨ ਦੀਆਂ ਕਠੋਰ ਅਸਲੀਅਤਾਂ ਨਵੀਂ ਪੀੜ੍ਹੀ ਦੇ ਨਾਵਲਕਾਰਾਂ ਦੀ ਕਲਪਨਾ ਤੋਂ ਆਪਣਾ ਕਰ ਮੰਗਣ ਲੱਗੀਆਂ। ਜੀਵਨ ਨੂੰ ਬਦਲਣ ਲਈ ਕੇਵਲ ਆਦਰਸ਼ਾਂ ਦੇ ਮੋਹ ਵਿਚ ਵਿਚਰਨ ਦੀ ਥਾਂ ਜੀਵਨ ਦੀਆਂ ਅਸਲੀਅਤਾਂ ਨੂੰ ਸਮਝਣ ਅਤੇ ਚਿਤ੍ਰਨ ਦੀ ਲੋੜ ਨਵੀਂ ਪੀੜ੍ਹੀ ਦੇ ਨਾਵਲਕਾਰਾਂ ਦੀ ਇਤਿਹਾਸਕ ਮਜਬੂਰੀ ਬਣ ਗਈ। ਇਸ ਸਥਿਤੀ ਨਾਲ ਪੰਜਾਬੀ ਨਾਵਲ ਵਿਚ ਨਾਇਕ ਦੇ ਵਿਗਠਨ ਅਤੇ ਅਨਾਇਕ ਦੇ ਉਦੇ ਦੀ ਪ੍ਰਕਿਰਿਆ ਤਿੱਖੀ ਹੋਈ, ਜਿਸ ਵਿਚੋਂ 'ਜ਼ਿੰਦਗੀ ਜਿਵੇਂ ਹੋਣੀ ਚਾਹੀਦੀ ਹੈ' ਦੀ ਥਾਂ 'ਜ਼ਿੰਦਗੀ ਜਿਵੇਂ ਹੈ' ਨੂੰ ਚਿਤ੍ਰਨ ਵਾਲਾ ਨਾਵਲ ਉਪਜਿਆ। ਸੰਕਟ-ਗ੍ਰਸਤ ਜ਼ਿੰਦਗੀ ਦੀ ਵਾਸਤਵਿਕਤਾ ਨੂੰ ਸੁਭਾਵਕ ਹੀ ਅਨਾਇਕ-ਕੇਂਦ੍ਰਿਤ ਨਾਵਲ ਰਾਹੀਂ ਪ੍ਰਗਟਾਵਾ ਮਿਲਿਆ।

ਨਾਵਲਕਾਰਾਂ ਦੀ ਪ੍ਰਤਿਭਾ, ਸ਼੍ਰੇਣਿਕ ਸਥਿਤੀ ਅਤੇ ਪਿੱਠਭੂਮੀ ਅਨੁਸਾਰ ਇਸ ਪ੍ਰਗਟਾਵੇ ਨੇ ਦੋ ਮੁੱਖ ਦਿਸ਼ਾਵਾਂ ਗ੍ਰਹਿਣ ਕੀਤੀਆਂ। ਜਿਨ੍ਹਾਂ ਨਾਵਲਕਾਰਾਂ ਦੀ ਸਮਾਜਕ ਪਿੱਠਭੂਮੀ ਦਾ ਸੰਬੰਧ ਪਿੰਡਾਂ ਨਾਲ ਹੈ ਅਤੇ ਜੋ ਕਿਰਸਾਣੀ ਜਾਂ ਕਿਰਸਾਣੀ ਉਤੇ ਨਿਰਭਰ ਸ਼੍ਰੇਣੀਆਂ ਨਾਲ ਸੰਬੰਧ ਰਖਦੇ ਹਨ, ਉਨ੍ਹਾਂ ਨੇ ਕਿਰਸਾਣੀ ਜਾਂ ਕਿਰਸਾਣੀ ਉਤੇ ਨਿਰਭਰ ਸ਼੍ਰੇਣੀਆਂ ਦੀਆਂ ਇਤਿਹਾਸਕ-ਸਾਂਸਕ੍ਰਿਤਿਕ ਸਮੱਸਿਆਵਾਂ ਅਤੇ ਦੁਬਿਧਾਵਾਂ ਨੂੰ ਮਨੁੱਖੀ ਅਤੇ ਅੰਤਰ-ਸ਼੍ਰੇਣਿਕ ਸੰਬੰਧਾਂ ਦੇ ਸੰਦਰਭ ਵਿਚ ਚਿਤ੍ਰਿਆ। ਇਸ ਮਨੋਰਥ ਲਈ ਉਹ ਮੁੱਖ ਰੂਪ ਵਿਚ ਯਥਾਰਥ-ਵਾਦੀ ਨਾਵਲ ਦੀ ਇਤਿਹਾਸਕ ਬਿਰਤਾਂਤ ਦੀ ਸ਼ੈਲੀ ਅਪਣਾਉਂਦੇ ਹਨ। ਦੂਸਰੇ ਪਾਸੇ ਜਿਨ੍ਹਾਂ ਨਾਵਲਕਾਰਾਂ ਦਾ ਸੰਬੰਧ ਅਤੇ ਪਿਛੋਕੜ ਸ਼ਹਿਰੀ ਮੱਧ-ਸ਼੍ਰੇਣੀ ਦਾ ਹੈ, ਉਹ ਮਾਨਸਿਕ ਯਥਾਰਥ ਦੀਆਂ ਜਟਿਲਤਾਵਾਂ ਵਲ ਰੁਚਿਤ ਹੁੰਦੇ ਹਨ ਅਤੇ ਤਕਨੀਕੀ ਪੱਧਰ ਉਤੇ ਆਧੁਨਿਕ ਪੱਛਮੀ

ਨਾਵਲ ਦੀਆਂ ਜੁਗਤਾਂ ਤੋਂ ਸੇਧ ਲੈਣ ਦੀ ਕੋਸ਼ਿਸ਼ ਕਰਦੇ ਹਨ। ਪਹਿਲੀ ਵੰਨਗੀ ਦੇ ਨਾਵਲ ਦਾ ਮੁੱਢ ਗੁਰਦਿਆਲ ਸਿੰਘ ਦੇ ਨਾਵਲਾਂ ਨਾਲ ਬੱਝਦਾ ਹੈ ਅਤੇ ਦੂਸਰੀ ਸ਼੍ਰੇਣੀ ਦੇ ਮੁੱਖ ਸੰਚਾਲਕ ਸੁਰਜੀਤ ਸਿੰਘ ਸੇਠੀ ਅਤੇ ਨਰਿੰਜਨ ਤਸਨੀਮ ਵਰਗੇ ਨਾਵਲਕਾਰ ਬਣਦੇ ਹਨ। ਇਨ੍ਹਾਂ ਦੋ ਪ੍ਰਮੁੱਖ ਵੰਨਗੀਆਂ ਦੇ ਦਰਮਿਆਨ ਕੁਝ ਹੋਰ ਵੰਨਗੀਆਂ ਦੇ ਨਾਵਲਕਾਰ ਵੀ ਹਨ ਜਿਨ੍ਹਾਂ ਦਾ ਜ਼ਿਕਰ ਅੱਗੇ ਚਲ ਕੇ, ਜਦੋਂ ਉਚਿਤ ਸੰਦਰਭ ਬਣੇਗਾ, ਕੀਤਾ ਜਾਵੇਗਾ।

— 2 —

ਗੁਰਦਿਆਲ ਸਿੰਘ ਦਾ ਨਾਂ ਪੰਜਾਬੀ ਨਾਵਲ ਵਿਚ ਆਂਚਲਿਕ ਯਥਾਰਥ ਦੇ ਚਿਤ੍ਰਣ ਨਾਲ ਸੰਬੰਧਿਤ ਕੀਤਾ ਜਾਂਦਾ ਹੈ। ਆਂਚਲਿਕ ਨਾਵਲ ਯਥਾਰਥਵਾਦੀ ਨਾਵਲ ਦੀ ਹੀ ਇਕ ਵੰਨਗੀ ਹੈ। ਇਸ ਵਿਚ ਕਿਸੇ ਵਿਸ਼ੇਸ਼ ਇਲਾਕੇ ਦੀਆਂ ਵਿਸ਼ੇਸ਼ ਹਾਲਤਾਂ ਵਿਚੋਂ ਉਪਜਣ ਵਾਲੀਆਂ ਆਰਥਿਕ, ਸਾਂਸਕ੍ਰਿਤਿਕ ਅਤੇ ਰਾਜਸੀ ਸਮੱਸਿਆਵਾਂ ਨੂੰ ਉਨ੍ਹਾਂ ਦੀ ਆਂਚਲਿਕ ਰੰਗਤ ਵਿਚ ਪੇਸ਼ ਕੀਤਾ ਜਾਂਦਾ ਹੈ। ਗੁਰਦਿਆਲ ਸਿੰਘ ਦੇ ਵਿਭਿੰਨ ਨਾਵਲਾਂ ਵਿਚ ਬਠਿੰਡੇ ਦੇ ਆਲੇ-ਦੁਆਲੇ ਦੀ ਜੱਟ-ਕਿਰਸਾਣੀ, ਜ਼ਮੀਨ ਦੀਆਂ ਛੋਟੀਆਂ ਹੁੰਦੀਆਂ ਜਾ ਰਹੀਆਂ ਹਿੱਸੇਦਾਰੀਆਂ ਨਾਲ ਇਸ ਵਿਚ ਉਭਰ ਰਹੇ ਵਿਰੋਧਾਂ ਅਤੇ ਪਾੜਿਆਂ, ਸੀਰੀ-ਕਾਮਿਆਂ ਦੀਆਂ ਬਦਲ ਰਹੀਆਂ ਆਰਥਿਕ-ਸਾਂਸਕ੍ਰਿਤਿਕ ਪਰਿਸਥਿਤੀਆਂ ਅਤੇ ਕਿਰਸਾਣੀ ਉਤੇ ਨਿਰਭਰ ਕਾਰੀਗਰ ਤਬਕੇ ਦੀਆਂ ਸਮੱਸਿਆਵਾਂ ਦਾ ਚਿਤ੍ਰਣ ਮਿਲਦਾ ਹੈ। ਇਹ ਸਮੱਸਿਆਵਾਂ ਅਜਿਹੇ ਅਨਾਇਕ ਪਾਤਰਾਂ ਨੂੰ ਧੁਰਾ ਬਣਾ ਕੇ ਚਿਤ੍ਰੀਆਂ ਗਈਆਂ ਹਨ ਜੋ ਆਪਣੀਆਂ ਪਰਿਸਥਿਤੀਆਂ ਦੀਆਂ ਸੰਭਾਵਨਾਵਾਂ ਦੇ ਮੁਤਾਬਿਕ ਉੱਪਰ ਉਠਣ ਦੀ ਕੋਸ਼ਿਸ਼ ਕਰਦੇ ਹਨ, ਪਰ ਸ਼੍ਰੇਣਿਕ ਪੱਧਰ ਉਤੇ ਕਰਾਂਤੀਕਾਰੀ ਸੰਭਾਵਨਾਵਾਂ ਨ ਹੋਣ ਦੇ ਕਾਰਣ ਹਾਲਾਤ ਦੀ ਕਠੋਰਤਾ ਨਾਲ ਟਕਰਾ ਕੇ ਚਕਨਾਚੂਰ ਹੋ ਜਾਂਦੇ ਹਨ। ਜਿਨ੍ਹਾਂ ਵਿਸ਼ਵਾਸਾਂ ਦੇ ਸਹਾਰੇ ਇਹ ਪਾਤਰ ਆਪਣੀ ਸਥਿਤੀ ਤੋਂ ਉੱਪਰ ਉਠਣ ਦੀ ਕੋਸ਼ਿਸ਼ ਕਰਦੇ ਹਨ, ਉਹ ਵਿਸ਼ਵਾਸ ਇਨ੍ਹਾਂ ਦੇ ਸਮਾਜਕ ਅਤੇ ਸ਼੍ਰੇਣਿਕ ਚੌਗਿਰਦੇ ਵਿਚ ਵਰਤਮਾਨ ਸੰਸਕ੍ਰਿਤੀ ਦੀਆਂ ਭ੍ਰਾਂਤੀਆਂ ਨੂੰ ਮੂਰਤੀਮਾਨ ਕਰਦੇ ਹਨ ਜਿਸ ਦਾ ਸਿੱਟਾ ਇਨ੍ਹਾਂ ਦਾ ਦੁਖਾਂਤ ਜੋਗਿੰਦਰ ਸਿੰਘ ਰਾਹੀ ਦੇ ਸ਼ਬਦਾਂ ਵਿਚ 'ਪੂਰੀ ਸੰਸਕ੍ਰਿਤੀ' ਦਾ ਦੁਖਾਂਤ ਬਣ ਕੇ ਉਜਾਗਰ ਹੁੰਦਾ ਹੈ।[2]

ਗੁਰਦਿਆਲ ਸਿੰਘ ਦੀ ਆਂਚਲਿਕਤਾ ਪੰਜਾਬੀ ਨਾਵਲ ਦੇ ਇਤਿਹਾਸ ਵਿਚ ਕੇਵਲ ਅਪਵਾਦੀ ਘਟਨਾ ਨਹੀਂ, ਇਹ ਇਕ ਇਤਿਹਾਸਕ ਵਰਤਾਰੇ ਨਾਲ ਸੰਬੰਧਿਤ ਵਸਤੂ ਹੈ। ਇਸ ਵਰਤਾਰੇ ਦੇ ਹੋਰ ਪ੍ਰਗਟਾਵੇ ਸੋਹਣ ਸਿੰਘ ਸੀਤਲ, ਮੋਹਨ ਕਾਹਲੋਂ ਅਤੇ ਕਰਮਜੀਤ ਸਿੰਘ ਕੁੱਸਾ ਦੀਆਂ ਰਚਨਾਵਾਂ ਵਿਚ ਮਿਲਦੇ ਹਨ। ਪੰਜਾਬੀ ਨਾਵਲ ਦੇ ਇਤਿਹਾਸ

ਵਿਚ ਸੀਤਲ ਦੀ ਵਿਲੱਖਣਤਾ ਤਿੰਨ ਨਾਵਲਾਂ ਕਰਕੇ ਮੰਨੀ ਗਈ ਹੈ: **ਜੰਗ ਜਾਂ ਅਮਨ** (1958), **ਤੂਤਾਂ ਵਾਲਾ ਖੂਹ** (1962), **ਜੁੱਗ ਬਦਲ ਗਿਆ** (1971)। ਸ਼ੁਰੂ ਸ਼ੁਰੂ ਵਿਚ ਸੀਤਲ ਨਾਨਕ ਸਿੰਘ ਵਾਲੇ ਨਾਇਕ-ਮੁਖ ਨਾਵਲ ਦੀ ਪੈੜ 'ਤੇ ਚੱਲਣ ਵਾਲਾ ਨਾਵਲਕਾਰ ਸੀ। ਪਰ ਇਨ੍ਹਾਂ ਤਿੰਨਾਂ ਨਾਵਲਾਂ ਵਿਚ ਉਹ ਨਾਨਕ ਸਿੰਘ ਨਾਲੋਂ ਵੱਖਰੇ ਅਤੇ ਵਧੇਰੇ ਤਿੱਖੇ ਯਥਾਰਥ-ਚਿਤ੍ਰਣ ਦਾ ਪ੍ਰਮਾਣ ਦੇਂਦਾ ਹੈ। ਇਸ ਯਥਾਰਥ-ਚਿਤ੍ਰਣ ਦਾ ਰਹੱਸ ਇਕ ਪਾਸੇ ਅੰਮ੍ਰਿਤਸਰ ਅਤੇ ਲਾਹੌਰ ਦੇ ਵਿਚਕਾਰ ਦੇ ਇਲਾਕੇ ਦੇ ਆਂਚਲਿਕ ਯਥਾਰਥ ਨੂੰ ਸਿਰਜਨ ਵਿਚ ਹੈ ਅਤੇ ਦੂਸਰੇ ਪਾਸੇ ਇਸ ਸਿਰਜਨ ਲਈ ਲੋੜੀਂਦੇ ਅਨਾਇਕ ਪਾਤਰਾਂ ਦੀ ਪਰਿਕਲਪਨਾ ਵਿਚ। ਨਾਇਕ-ਮੁਖ ਨਾਵਲ ਵਾਲੀਆਂ ਕਾਇਆਕਲਪ ਅਤੇ ਕਾਵਿਕ ਨਿਆਂ ਦੀਆਂ ਰੂੜ੍ਹੀਗਤ ਜੁਗਤਾਂ ਇਨ੍ਹਾਂ ਨਾਵਲਾਂ ਵਿਚ ਵੀ ਗ਼ਾਇਬ ਨਹੀਂ ਹਨ। **ਜੁੱਗ ਬਦਲ ਗਿਆ** ਦੇ ਅੰਤ ਵਿਚ ਸੀਤਲ ਬਦੀ ਉੱਤੇ ਸੱਚ ਦੀ ਜਿੱਤ ਦਰਸਾਉਣ ਦੇ ਪਰੰਪਰਾਗਤ ਸੰਸਕਾਰ ਅਧੀਨ ਘਟਨਾਵਾਂ ਨੂੰ 'ਕਾਵਿਕ ਨਿਆਂ ਦੇ ਨਿਯਮ ਉੱਤੇ ਆਧਾਰਿਤ ਸੁਖਾਂਤ ਰੂਪ' ਵਾਲੀਆਂ ਬਣਾ ਦੇਂਦਾ ਹੈ।[3] ਇਸ ਨਿਬੇੜੇ ਦਾ ਸੋਮਾ ਨਾਇਕੀ ਗੁਣ ਵਾਲੇ ਪਾਤਰ ਦੇ ਹੱਕ ਨਾਲ ਲੇਖਕ ਦੀ ਭਾਵੁਕ ਸਾਂਝ ਵਿਚ ਮਿਲੇਗਾ। ਨਾਇਕ-ਮੁਖਤਾ ਵਿਚੋਂ ਉਪਜਣ ਵਾਲੇ ਕਾਵਿਕ ਨਿਆਂ ਦੇ ਵਿਸ਼ਵਾਸ ਉੱਤੇ ਆਧਾਰਿਤ ਨਿਬੇੜੇ ਕਰਕੇ **ਜੁੱਗ ਬਦਲ ਗਿਆ** ਅੰਤ ਵਿਚ ਇਤਿਹਾਸਕ ਯਥਾਰਥ ਦੇ ਚਿਤ੍ਰਣ ਤੋਂ ਥਿੜਕ ਗਿਆ ਹੈ। ਇਸ ਵਿਸ਼ਵਾਸ ਕਾਰਣ ਉਹ ਨਾਨਕ ਸਿੰਘ ਵਾਂਗ ਨਾਵਲ ਦੇ ਅੰਤ ਵਿਚ ਹੱਕੀ ਪਾਤਰ ਦੀ ਜਿੱਤ ਅਤੇ ਬੁਰੇ ਦੇ ਕਾਇਆਕਲਪ ਨੂੰ ਉਭਾਰਨ ਦੀ ਜੁਗਤ ਅਪਣਾਉਂਦਾ ਹੈ ਜੋ ਵਾਸਤਵਿਕਤਾ ਨਾਲੋਂ ਲੇਖਕ ਦੀ ਇੱਛਾ ਜਾਂ ਸਦਭਾਵਨਾ ਨੂੰ ਵਧੇਰੇ ਸਮੂਰਤ ਕਰਦੀ ਹੈ।

ਪਰੰਤੂ, ਨਿਬੇੜੇ ਤੋਂ ਪਹਿਲਾਂ ਬਾਕੀ ਸਾਰੇ ਨਾਵਲ ਵਿਚ ਨਾਵਲਕਾਰ ਪਾਤਰਾਂ ਅਤੇ ਉਨ੍ਹਾਂ ਦੇ ਕਾਰਜ ਅਤੇ ਉਨ੍ਹਾਂ ਦੀ ਹੋਣੀ ਨੂੰ ਨਾਇਕ-ਕੇਂਦ੍ਰਿਤ ਨਾਵਲ ਦੀਆਂ ਰੂੜ੍ਹੀਆਂ ਤੋਂ ਉੱਪਰ ਉਠ ਕੇ ਚਿਤ੍ਰਦਾ ਹੈ। ਮੋਟੇ ਤੌਰ ਉੱਤੇ, **ਜੁੱਗ ਬਦਲ ਗਿਆ** ਦੇ ਪਾਤਰਾਂ ਨੂੰ ਇਕ ਪਾਸੇ ਜ਼ਮੀਨ ਅਤੇ ਪੈਸੇ ਦੀ ਮਾਲਿਕ ਅਤੇ ਦੂਸਰੇ ਪਾਸੇ ਇਨ੍ਹਾਂ ਤੋਂ ਵੰਚਿਤ ਸ਼੍ਰੇਣੀ ਵਿਚ ਵੰਡਿਆ ਜਾ ਸਕਦਾ ਹੈ। ਇਸ ਤੋਂ ਅੱਗੇ ਇਨ੍ਹਾਂ ਸ੍ਰੇਣੀਆਂ ਦੇ ਅੰਤਰਗਤ ਪਾਤਰਾਂ ਦੇ ਸੁਭਾਵਾਂ ਅਤੇ ਪ੍ਰਤਿਕਿਰਿਆਵਾਂ ਦੀ ਵਿਭਿੰਨਤਾ ਚਿਤ੍ਰੀ ਗਈ ਹੈ ਜੋ ਯਥਾਰਥ ਦੇ ਵੱਖ ਵੱਖ ਪਹਿਲੂਆਂ ਅਤੇ ਪਰਤਾਂ ਨੂੰ ਮੂਰਤੀਮਾਨ ਕਰਦੀ ਹੈ। ਸ਼੍ਰੇਣੀ ਅਤੇ ਸਥਿਤੀ ਦੇ ਫ਼ਰਕ ਨਾਲ ਪਾਤਰਾਂ ਦੇ ਮੁੱਲਾਂ, ਸੁਭਾ, ਪ੍ਰਤਿਕਿਰਿਆਵਾਂ ਅਤੇ ਬੋਲੀ ਵਿਚ ਜੋ ਅੰਤਰ ਵਾਪਰਦੇ ਹਨ, **ਜੁੱਗ ਬਦਲ ਗਿਆ** ਵਿਚ ਉਨ੍ਹਾਂ ਨੂੰ ਵਿਭਿੰਨ ਖ਼ਾਸਿਆਂ ਵਾਲੇ ਅਨਾਇਕ ਪਾਤਰਾਂ ਰਾਹੀਂ ਸਮੂਰਤ ਕੀਤਾ ਗਿਆ ਹੈ। ਪਾਤਰਾਂ ਦੇ ਸੁਭਾਵ ਅਤੇ ਸਮਾਜਕ ਪਿਛੋਕੜ ਦਾ ਪ੍ਰਗਟਾਵਾ ਹੋਣ ਕਰਕੇ ਹੀ ਹਰਿਭਜਨ ਸਿੰਘ, ਸੀਤਲ ਦੀ ਬੋਲੀ ਦੀ ਵਿਸ਼ੇਸ਼ਤਾ 'ਆਮ ਬੋਲ ਚਾਲ ਦੇ ਮੁਹਾਵਰੇ ਦੇ ਬਹੁਤ ਨੇੜੇ' ਹੋਣ ਵਿਚ ਮੰਨਦਾ ਹੈ।[4] ਏਸੇ ਲਈ ਹੀ **ਜੁੱਗ ਬਦਲ ਗਿਆ** ਦੀ ਰੂਪ-ਰਚਨਾ ਸੰਸਕ੍ਰਿਤੀ ਦੀਆਂ ਸ਼੍ਰੇਣਿਕ ਵੰਨਗੀਆਂ ਦੇ ਸਿਰਜਨ ਨਾਲ

ਸੰਬੰਧਿਤ ਮੰਨੀ ਗਈ ਹੈ ।[5] ਇਨ੍ਹਾਂ ਸ੍ਰੇਣਿਕ ਵੰਨਗੀਆਂ ਨੂੰ ਕੁਝ ਜਮਾਤੀ ਕੰਪਲੈਕਸਾਂ ਦੇ ਪ੍ਰਤਿਨਿਧ ਪਾਤਰਾਂ ਦੁਆਰਾ ਚਿਤ੍ਰਿਆ ਗਿਆ ਹੈ ਜਿਨ੍ਹਾਂ ਦੀ ਵਿਸਥਾਰ-ਪੂਰਬਕ ਵਿਆਖਿਆ ਜੋਗਿੰਦਰ ਸਿੰਘ ਰਾਹੀ ਅਤੇ ਕਰਤਾਰ ਸਿੰਘ ਕਾਲੜਾ ਦੇ ਲੇਖਾਂ ਵਿਚ ਮਿਲਦੀ ਹੈ :[6] ਲੱਖਾ ਸਿੰਘ ਅਤੇ ਧੰਨੇ ਸ਼ਾਹ ਪ੍ਰਭੁਤਵ ਦੇ 'ਜਮਾਤੀ ਕੰਪਲੈਕਸ' ਦੁਆਰਾ ਸੰਚਾਲਿਤ ਪਾਤਰ ਹਨ; ਹੀਣਤਾ-ਭਾਵ ਦੇ 'ਜਮਾਤੀ ਕੰਪਲੈਕਸ' ਦਾ ਪ੍ਰਗਟਾਵਾ ਅਮਲੀ ਨੱਥਾ ਸਿੰਘ, ਸਮੁੰਦ ਸਿੰਘ, ਰਾਜੋ ਅਤੇ ਜਰਨੈਲ ਦੀ ਸਥਿਤੀ ਵਿਚ ਮਿਲਦਾ ਹੈ, ਭਾਵਹੀਣਤਾ ਦੇ ਪ੍ਰਗਟਾਵੇ ਪਿੰਡ ਦੀ ਮਜ਼ਹਬੀ ਸ੍ਰੇਣੀ ਦੇ ਪਾਤਰ ਡੱਡਾ, ਘੁਦੂ, ਭਾਗੋ, ਸੂਬਾ ਅਤੇ ਕੱਥੂ ਹਨ । ਭਾਵੁਕਤਾ ਦੀਆਂ ਵੰਨਗੀਆਂ ਮਰਦ-ਪ੍ਰਧਾਨ ਜਾਗੀਰਦਾਰੀ ਨਾਲ ਸੰਬੰਧਿਤ ਇਸਤ੍ਰੀਆਂ, ਬਸੰਤ ਕੌਰ ਦੇ ਆਦਰਸ਼ਵਾਦੀ ਤਿਆਗ ਅਤੇ ਸਵਰਨੀ ਦੇ ਸ੍ਵੈ-ਘਾਤਕ ਵਿਦ੍ਰੋਹ, ਵਿਚ ਮਿਲਦੀਆਂ ਹਨ । ਬਸੰਤ ਕੌਰ ਵਿਚ ਇਹ ਭਾਵੁਕਤਾ 'ਆਦਰਸ਼ ਮੋਹ' ਦੇ ਰੂਪ ਵਿਚ ਅਤੇ ਸਵਰਨੀ ਵਿਚ ਇਹ ਸ੍ਵੈ-ਘਾਤਕ ਰੁਮਾਂਚਕ ਵਿਦ੍ਰੋਹ ਦੇ ਰੂਪ ਵਿਚ ਉਭਰਦੀ ਹੈ । ਨਾਵਲ ਦੀ ਵਿਸ਼ੇਸ਼ਤਾ ਜਮਾਤੀ ਕੰਪਲੈਕਸਾਂ ਦੇ ਪ੍ਰਤਿਨਿਧ ਅਨਾਇਕ ਪਾਤਰਾਂ ਦੁਆਰਾ 'ਜਾਗੀਰਦਾਰੀ ਸਮਾਜਕ ਵਿਵਸਥਾ ਵਿਚ ਸੰਸਕ੍ਰਿਤੀ ਦੇ ਵਿਭਿੰਨ ਵਰਗ-ਰੂਪਾਂ' ਨੂੰ ਸਿਰਜਨ ਵਿਚ ਹੈ ।[7] ਨਿਮਨ ਵਰਗ ਦੇ ਪਾਤਰਾਂ ਦੀਆਂ ਸਾਂਸਕ੍ਰਿਤਿਕ ਕ੍ਰਿਆਵਾਂ-ਪ੍ਰਤਿਕ੍ਰਿਆਵਾਂ ਵਿਅਕਤੀ ਰੂਪ ਵਿਚ ਭਿੰਨ ਹੋਣ ਦੇ ਬਾਵਜੂਦ ਪ੍ਰਤਿਨਿਧ ਪੱਧਰ ਉਤੇ ਰੁਮਾਂਚਕ ਬਚਾਅ ਦੀ ਪ੍ਰਵਿਰਤੀ ਦੇ ਪ੍ਰਗਟਾਵੇ ਸਿੱਧ ਹੁੰਦੀਆਂ ਹਨ । ਉਪਰਲੇ ਵਰਗ ਦੇ ਪਾਤਰਾਂ ਦੀਆਂ ਕ੍ਰਿਆਵਾਂ-ਪ੍ਰਤਿਕ੍ਰਿਆਵਾਂ ਦਾ ਖ਼ਾਸਾ ਆਰਥਿਕ ਪ੍ਰਭੁਤਵ ਦੀ ਹਉਮੈ ਵਿਚੋਂ ਉਪਜਿਆ ਵਿਗਾੜ ਹੈ । ਇਹ ਵੱਡੀ ਮੱਛੀ ਦੇ ਛੋਟੀ ਮੱਛੀ ਨੂੰ ਖਾਣ ਦੀ ਪ੍ਰਵਿਰਤੀ ਵਿਚੋਂ ਉਪਜਦਾ ਹੈ, ਆਰਥਿਕ ਪੱਧਰ ਉਤੇ ਵੀ ਅਤੇ ਜਿਨਸੀ ਪੱਧਰ ਉਤੇ ਵੀ । ਇੰਜ **ਜੁੱਗ ਬਦਲ ਗਿਆ** ਦੀ ਵਿਸ਼ੇਸ਼ਤਾ ਸੰਸਕ੍ਰਿਤੀ ਨੂੰ ਇਕ ਸ਼੍ਰੇਣਿਕ ਕਿਰਤ ਦੇ ਰੂਪ ਵਿਚ ਉਜਾਗਰ ਕਰਨ ਵਿਚ ਹੈ । ਨਾਇਕ-ਮੁੱਖ ਨਾਵਲ ਵਿਚ ਬਿਰਤਾਂਤ ਨੂੰ ਕੇਵਲ ਨੇਕੀ-ਬਦੀ ਦੇ ਧੁਰਿਆਂ ਦੁਆਲੇ ਚਲਾਉਣ ਦਾ ਸਿੱਟਾ ਯਥਾਰਥ ਦਾ ਅਜਿਹਾ ਵੰਨਗੀ-ਭਰਪੂਰ ਚਿਤ੍ਰਣ ਸੰਭਵ ਨਹੀਂ ਬਣਦਾ । **ਜੁੱਗ ਬਦਲ ਗਿਆ** ਵਿਚ ਜੇ ਸੰਸਕ੍ਰਿਤੀ ਦੇ ਵਿਭਿੰਨ ਸ਼੍ਰੇਣਿਕ ਪ੍ਰਗਟਾਵਿਆਂ ਅਤੇ ਉਨ੍ਹਾਂ ਦੇ ਆਰਥਿਕ ਆਧਾਰ ਨੂੰ ਚਿਤ੍ਰਨਾ ਸੰਭਵ ਹੋਇਆ ਹੈ ਤਾਂ ਕੇਵਲ ਨਾਇਕ-ਆਧਾਰਿਤ ਬਿਰਤਾਂਤ ਦੀਆਂ ਰੂੜੀਆਂ ਤੋਂ ਹਟ ਕੇ । ਜਿਥੇ ਨਾਨਕ ਸਿੰਘ ਨਾਇਕੀ ਚਿੰਤਾਵਾਂ ਕਾਰਣ ਪੁਜਾਰੀ ਸ਼੍ਰੇਣੀ ਦੇ ਭ੍ਰਿਸ਼ਟਾਚਾਰ ਨੂੰ ਸਦਾਚਾਰਕ ਗਿਰਾਵਟ ਤਕ ਮਹਿਦੂਦ ਕਰ ਦੇਂਦਾ ਹੈ,[8] ਸੀਤਲ ਏਸ ਨੂੰ **ਜੁੱਗ ਬਦਲ ਗਿਆ** ਵਿਚ ਗਰੰਥੀ ਦੇ ਕਿਰਦਾਰ ਰਾਹੀਂ ਪੁਜਾਰੀ ਸ਼੍ਰੇਣੀ ਦੀ ਆਰਥਿਕ ਪਰ-ਨਿਰਭਰਤਾ ਦਾ ਸਿੱਟਾ ਦਸਦਾ ਹੈ । 'ਆਰਥਿਕ ਪ੍ਰਭੁਤਵ ਜਾਂ ਆਰਥਿਕ ਖਿੱਚਾਂ ਦੇ ਸੱਚੇ ਵਿਚ ਢਲ਼ ਕੇ ਧਰਮ ਜਾਂ ਧਾਰਮਿਕ ਸੰਸਥਾਵਾਂ ਕਿਵੇਂ ਇਕ ਪ੍ਰਕਾਰ ਦੀਆਂ ਕੁਟਿਲ ਸਾਂਸਕ੍ਰਿਤਿਕ ਹੋਂਦਾਂ ਬਣ ਜਾਂਦੀਆਂ ਹਨ',[9] ਸੀਤਲ ਇਸ ਪ੍ਰਸ਼ਨ ਦੀ ਤਹਿ ਵਿਚ ਅਨਾਇਕ ਪਾਤਰਾਂ ਦੀ ਵਿਵਿਧਤਾ ਅਤੇ ਵਿਧਾਨ ਦੁਆਰਾ ਉਤਰਦਾ ਹੈ ।

**ਜੁੱਗ ਬਦਲ ਗਿਆ** ਤੋਂ ਕਈ ਵਰ੍ਹੇ ਪਹਿਲਾਂ 1962 ਵਿਚ ਪ੍ਰਕਾਸ਼ਿਤ ਹੋਏ ਨਾਵਲ **ਤੂਤਾਂ ਵਾਲਾ ਖੂਹ** ਵਿਚ ਵੀ ਸੀਤਲ ਨੇ ਲਾਹੌਰ ਅਤੇ ਅੰਮ੍ਰਿਤਸਰ ਦੇ ਵਿਚਕਾਰਲੇ ਇਲਾਕੇ ਦੀ ਕਿਰਸਾਣੀ ਦੀਆਂ ਇਤਿਹਾਸਕ ਸਮੱਸਿਆਵਾਂ ਅਤੇ ਦੁਬਿਧਾਵਾਂ ਦਾ ਚਿਤ੍ਰਣ ਕੀਤਾ ਹੈ। ਇਸ ਨਾਵਲ ਵਿਚ ਕਥਾਨਕ ਦੇ ਦੋ ਧਰਾਤਲ ਹਨ : ਇਕ ਧਰਾਤਲ ਉਤੇ ਕਹਾਣੀ ਕਾਰਜ ਦੀ ਪੱਧਰ ਉਤੇ ਵਾਪਰਦੀ ਦਿਖਾਈ ਗਈ ਹੈ ਜਿਸ ਦਾ ਧੁਰਾ ਕਿਰਸਾਣੀ ਦੇ ਦੋ ਪ੍ਰਤਿਨਿਧ ਪਾਤਰ ਹਨ, ਇਕ ਸੱਜਣ ਸਿੰਘ ਜੋ ਸਿੱਖ ਹੈ ਅਤੇ ਦੂਸਰਾ ਇਲਮਦੀਨ ਜੋ ਮੁਸਲਮਾਨ ਹੈ। ਦੂਸਰੇ ਧਰਾਤਲ ਉਤੇ ਬਾਬਾ ਅਕਾਲੀ ਸੂਤਰਧਾਰ ਦੇ ਰੂਪ ਵਿਚ ਹਿੰਦੁਸਤਾਨ ਦੇ ਸੁਤੰਤਰਤਾ ਦੇ ਸੰਗ੍ਰਾਮ ਦਾ ਇਤਿਹਾਸ ਸੁਣਾਉਂਦਾ ਹੈ ਜੋ ਕਾਰਜ ਦੀ ਪੱਧਰ ਉਤੇ ਵਾਪਰਦੀਆਂ ਘਟਨਾਵਾਂ ਨੂੰ ਆਲੋਚਨਾਤਮਕ ਪਰਿਪੇਖ ਦੇਂਦਾ ਹੈ ਜਿਸ ਨੂੰ ਡਾ. ਹਰਿਭਜਨ ਸਿੰਘ ਨੇ 'ਆਲੋਚਨਾਤਮਕ ਕਸਵੱਟੀ' ਆਖਿਆ ਹੈ।[10] ਸੂਤਰਧਾਰ ਦੇ ਰੂਪ ਵਿਚ ਬਾਬਾ ਆਕਾਲੀ, ਨਿਰਸੰਦੇਹ, ਇਕ ਆਦਰਸ਼-ਨਾਇਕ ਦਾ ਪ੍ਰਭਾਵ ਦੇਂਦਾ ਹੈ, ਪਰ ਕਾਰਜ ਦੀ ਪੱਧਰ ਉੱਤੇ ਵਾਪਰਦੀ ਕਹਾਣੀ ਦੇ ਕੇਂਦਰੀ ਪਾਤਰ ਪੰਜਾਬ ਦੀ ਸਾਧਾਰਣ ਜੱਟ-ਕਿਰਸਾਣੀ ਦੀ ਪ੍ਰਤਿਨਿਧਤਾ ਕਰਦੇ ਹਨ। ਸੱਜਣ ਸਿੰਘ ਅਤੇ ਇਲਮਦੀਨ ਕਿਰਸਾਣੀ ਦੀ ਮੰਦੀ ਦਸ਼ਾ ਕਰਕੇ ਜੀਵਨ ਦੀਆਂ ਲੋੜਾਂ ਪੂਰੀਆਂ ਕਰਨ ਲਈ ਮਜਬੂਰਨ ਸ਼ਾਹੂਕਾਰ ਧੰਨੇ ਸ਼ਾਹ ਤੋਂ ਕਰਜ਼ਾ ਚੁੱਕਦੇ ਹਨ ਜੋ ਸਾਮਰਾਜ ਦੀ ਗ਼ਲਤ ਨੀਤੀ ਦੇ ਪੈਦਾ ਕੀਤੇ ਮੰਦਵਾੜੇ ਅਤੇ ਮੌਸਮ ਦੀ ਕਰੋਪੀ ਕਰਕੇ ਉਨ੍ਹਾਂ ਤੋਂ ਵਾਪਸ ਨਹੀਂ ਹੁੰਦਾ। ਸ਼ਾਹੂਕਾਰ ਧੰਨੇ ਸ਼ਾਹ ਆਪਣੇ ਮਹਾਜਨੀ ਮਨੋਰਥਾਂ ਦੀ ਪੂਰਤੀ ਲਈ ਸੱਜਣ ਸਿੰਘ ਤੇ ਇਲਮਦੀਨ ਦੇ ਸਾਂਝੇ ਤੂਤਾਂ ਵਾਲੇ ਖੂਹ ਨੂੰ ਕਾਬੂ ਕਰਨ ਲਈ ਸੱਜਣ ਸਿੰਘ ਨੂੰ ਵਧੇਰੇ ਆਰਥਿਕ ਸੰਕਟ ਵਿਚ ਧਾਉਣ ਦੀ ਨੀਤੀ ਅਪਣਾਉਂਦਾ ਹੈ। ਇਸ ਨੀਤੀ ਅਧੀਨ ਉਹ ਪਹਿਲਾਂ ਉਨ੍ਹਾਂ ਵਿਚ ਨੰਬਰਦਾਰੀ ਤੋਂ ਪਾਟਕ ਪਾਉਂਦਾ ਹੈ ਅਤੇ ਫੇਰ ਧਾਰਮਿਕ ਦੁਫੇੜ ਪੈਦਾ ਕਰਦਾ ਹੈ। ਇਸ ਧਾਰਮਿਕ ਦਫੇੜ ਨੂੰ ਵਧਾਉਣ ਲਈ ਉਹ ਫ਼ਿਰਕਾ-ਪ੍ਰਸਤ ਪਾਰਟੀਆਂ ਦੇ ਪ੍ਰਤਿਨਿਧ ਆਗੂਆਂ, ਸੁੰਦਰ ਸਿੰਘ ਅਤੇ ਫ਼ਜ਼ਲ ਹੱਕ, ਨੂੰ ਵਰਤਦਾ ਹੈ। ਇਸ ਸਾਜ਼ਿਸ਼ੀ ਗੱਠਜੋੜ ਦਾ ਸਿੱਟਾ ਸੱਜਣ ਸਿੰਘ ਤੇ ਇਲਮਦੀਨ ਲੁਟੀਂਦੇ ਲੁਟੀਂਦੇ ਆਪਣੀਆਂ ਜ਼ਮੀਨਾਂ 'ਤੇ ਹੀ ਧੰਨੇ ਸ਼ਾਹ ਦੇ ਮੁਜ਼ਾਰੇ ਬਣ ਕੇ ਕੰਮ ਕਰਨ ਲਈ ਬੇਬਸ ਹੋ ਜਾਂਦੇ ਹਨ।

ਡਾ. ਟੀ. ਆਰ. ਵਿਨੋਦ ਨੇ ਠੀਕ ਕਿਹਾ ਹੈ ਕਿ **ਤੂਤਾਂ ਵਾਲਾ ਖੂਹ** ਵਿਚ ਸੀਤਲ ਕਿਰਸਾਣੀ ਦੀਆਂ ਮੁਸੀਬਤਾਂ ਦਾ ਕਾਰਣ ਸੁਧਾਰਵਾਦੀ ਨਾਵਲਕਾਰਾਂ ਵਾਂਗ ਉਨ੍ਹਾਂ ਦੀਆਂ ਵਿਅਗਤੀਗਤ ਕਮਜ਼ੋਰੀਆਂ ਵਿਚੋਂ ਨਹੀਂ ਲਭਦਾ ਸਗੋਂ ਕਿਰਸਾਣੀ ਦੀ ਨਿਰਧਨਤਾ ਦੀ ਵਸਤੂ-ਸਥਿਤੀ ਵਿਚੋਂ ਉਘਾੜਦਾ ਹੈ ਜਿਸ ਉਤੇ ਸਾਮਰਾਜ, ਜਾਗੀਰਦਾਰੀ ਅਤੇ ਸ਼ਾਹੂਕਾਰੀ ਦਾ ਗ਼ਲਬਾ ਹੈ।[11] ਧੰਨੇ ਸ਼ਾਹ ਦੇ ਕਿਰਦਾਰ ਨੂੰ ਵੀ ਕੇਵਲ ਖਲਨਾਇਕ ਦੇ ਰੂਪ ਵਿਚ ਨਹੀਂ ਸਗੋਂ ਉਸ ਦੇ ਸ਼੍ਰੇਣਿਕ ਚਰਿੱਤਰ ਦੇ ਦ੍ਰਿਸ਼ਟੀਕੋਣ ਤੋਂ ਚਿਤ੍ਰਿਆ ਹੈ। ਇੰਜ ਹੀ ਭੂਮੀਪਤੀ ਲੱਖਾ ਸਿੰਘ, ਜੋ ਬਾਅਦ ਵਿਚ **ਜੁੱਗ ਬਦਲ ਗਿਆ** ਦਾ ਕੇਂਦਰੀ ਪਾਤਰ ਬਣਦਾ ਹੈ, ਨੂੰ ਵੀ

ਹਮਦਰਦੀ, ਇਨਸਾਫ਼ ਅਤੇ ਕਾਨੂੰਨ ਦੇ ਭਾਵਾਂ, ਵਿਚਾਰਾਂ ਜਾਂ ਵਿਵਸਥਾ ਨੂੰ ਆਪਣੇ ਸ੍ਰੇਣਿਕ ਚਰਿੱਤਰ ਅਨੁਸਾਰ ਵਰਤਦਿਆਂ ਚਿਤ੍ਰਿਆ ਗਿਆ ਹੈ। ਇਨ੍ਹਾਂ ਦੋਹਾਂ ਪਾਤਰਾਂ ਦੇ ਕਿਰਦਾਰ ਨੂੰ ਚਿਤ੍ਰਨ ਦਾ ਧੁਰਾ ਕੇਵਲ ਕ੍ਰੋਧ ਦੇ ਭਾਵ ਨੂੰ ਉਭਾਰਨਾ ਨਹੀਂ, ਸਗੋਂ ਇਤਿਹਾਸਕ ਵਰਤਾਰਿਆਂ ਦੀ ਬੌਧਿਕ ਸੋਝੀ ਦੇਣਾ ਹੈ। ਕਹਿਣ ਦੀ ਲੋੜ ਨਹੀਂ ਕਿ **ਤੂਤਾਂ ਵਾਲਾ ਖੂਹ** ਦੇ ਸਾਰੇ ਪਾਤਰ ਆਪਣੇ ਅਨਾਇਕੀ ਖ਼ਾਸੇ ਕਾਰਣ ਹੀ ਆਪਣੀ ਸ੍ਰੇਣਿਕ ਸਥਿਤੀ ਦਾ ਪ੍ਰਗਟਾਵਾ ਬਣ ਸਕੇ ਹਨ। ਡਾ. ਹਰਿਭਜਨ ਸਿੰਘ ਅਨੁਸਾਰ 'ਇਲਮਦੀਨ ਅਤੇ ਸੱਜਣ ਸਿੰਘ, ਭਜਨ ਕੌਰ ਅਤੇ ਜੈਨਾ ਅਤੇ ਗਹਿਣਾ ਲੁਹਾਰ, ਇਨ੍ਹਾਂ ਵਿਚੋਂ ਕੋਈ ਵੀ ਆਦਰਸ਼ਵਾਦੀ-ਰਾਸ਼ਟਰਵਾਦੀ ਪਾਤਰ ਨਹੀਂ'।[12] ਹਰਿਭਜਨ ਸਿੰਘ ਇਹ ਕਹਿੰਦਾ ਹੈ ਕਿ ਆਦਰਸ਼ਵਾਦੀ ਸੂਤਰਾਂ ਤੋਂ ਪ੍ਰੇਰਿਤ ਨਾਵਲ ਵਿਚ ਸੰਬੰਧਿਤ ਸਥਿਤੀਆਂ, ਵਰਗਾਂ ਅਤੇ ਪਾਤਰਾਂ ਦਾ ਚਿਤ੍ਰਣ ਨਹੀਂ ਮਿਲਦਾ, ਕਿਉਂਕਿ ਉਥੇ ਸਾਰਾ ਬਲ ਮੱਧਵਰਗੀ ਆਦਰਸ਼ਵਾਦੀ ਸੰਸਕਾਰਾਂ ਨੂੰ ਵਡਿਆਉਣ ਉਤੇ ਹੁੰਦਾ ਹੈ। ਉਸ ਅਨੁਸਾਰ '**ਤੂਤਾਂ ਵਾਲਾ ਖੂਹ** ਪੰਜਾਬ ਦੇ ਕਿਰਸਾਣੀ ਸਮਾਜ ਦਾ ਚਿੱਤਰ ਹੈ। ਕਹਾਣੀ ਪੈਦਾਵਾਰ ਦੇ ਸਾਧਨ, ਜ਼ਮੀਨ, ਨਾਲ ਸੰਬੰਧਿਤ ਹੈ। "ਤੂਤਾਂ ਵਾਲਾ ਖੂਹ" ਦੀ ਜ਼ਮੀਨ ਕਮਾਈ ਕਿਵੇਂ ਗਈ, ਇਸ ਦੀ ਪੈਦਾਵਾਰ ਜੀਵਨ ਦੇ ਕਿਹੜੇ ਕਿਹੜੇ ਵੇਰਵੇ ਨਾਲ ਸੰਬੰਧਿਤ ਹੈ ਅਤੇ ਧੰਨੇ ਸ਼ਾਹ ਇਸ ਨੂੰ ਹਥਿਆਣਾ ਕਿਵੇਂ ਚਾਹੁੰਦਾ ਹੈ, ਸਭ ਦਾ ਜ਼ਿਕਰ ਸੰਪੂਰਣ ਸਮਾਜ ਦੇ ਸੰਦਰਭ ਵਿਚ ਹੋਇਆ ਹੈ'।[13] ਸੰਪੂਰਣ ਸਮਾਜ ਦੀ ਇਸ ਤਸਵੀਰ ਕਸ਼ੀ ਦਾ ਰਹੱਸ ਸਮਾਜਕ ਵਰਤਾਰਿਆਂ ਦੇ ਪ੍ਰਤਿਨਿਧ ਅਨਾਇਕ ਪਾਤਰਾਂ ਦੀ ਜੁਗਤ ਵਿਚ ਮਿਲੇਗਾ। ਇਸ ਜੁਗਤ ਕਰਕੇ ਹੀ ਹਰਿਭਜਨ ਸਿੰਘ ਦੀਆਂ ਨਜ਼ਰਾਂ ਵਿਚ, **ਤੂਤਾਂ ਵਾਲਾ ਖੂਹ** 'ਦੋ ਵਰਗਾਂ ਦੇ ਆਪਸੀ ਤਨਾਉ ਅਤੇ ਇਕੋ ਵਰਗ ਦੇ ਆਪਸੀ ਤਨਾਓ' ਨੂੰ ਨਾਟਕੀ ਢੰਗ ਨਾਲ ਮੂਰਤੀਮਾਨ ਕਰਨ ਵਾਲਾ ਨਾਵਲ ਹੋ ਨਿਬੜਦਾ ਹੈ।[14] ਇਸ ਨਾਟਕੀ ਚਰਿੱਤਰ ਵਿਰੁਧ ਉਹ ਨਾਇਕ-ਪ੍ਰਧਾਨ ਨਾਵਲ ਨੂੰ 'ਪ੍ਰਗੀਤਾਤਮਕ' ਬਿਰਤੀ ਵਾਲਾ ਨਾਵਲ ਦਸਦਾ ਹੈ,[15] ਜਿਸ ਵਿਚ ਦੁੱਖ ਦੀ ਦਸ਼ਾ ਨੂੰ ਇਕ ਵਰਗੀ ਸੰਸਕਾਰਾਂ ਦੇ ਸੰਦਰਭ ਵਿਚ ਕਰੁਣਾਮਈ ਢੰਗ ਨਾਲ ਚਿਤ੍ਰਿਆ ਜਾਂਦਾ ਹੈ। ਅਨਾਇਕ ਪਾਤਰਾਂ ਦੀ ਜੁਗਤ ਕਰਕੇ ਸੀਤਲ ਬਿਪਤਾ ਦੀ ਦਸ਼ਾ ਦੀ ਥਾਂ 'ਬਿਪਤਾ ਦੀ ਗੁੰਝਲ' ਨੂੰ ਬੌਧਿਕ ਢੰਗ ਨਾਲ ਚਿਤ੍ਰਨ ਵਾਲਾ ਨਾਵਲਕਾਰ ਹੋ ਨਿਬੜਦਾ ਹੈ।[16]

**ਤੂਤਾਂ ਵਾਲਾ ਖੂਹ** ਤੋਂ ਚਾਰ ਸਾਲ ਪਹਿਲਾਂ 1958 ਵਿਚ **ਜੰਗ ਜਾਂ ਅਮਨ** ਉਸ ਸਮੇਂ ਲਿਖਿਆ ਗਿਆ ਜਦੋਂ ਪ੍ਰਗਤੀਵਾਦੀ ਸਾਹਿਤਧਾਰਾ ਅਜੇ ਆਪਣੇ ਸਿਖਰ ਉੱਤੇ ਸੀ। ਇਸ ਨਾਵਲ ਦਾ ਅੰਤ ਪ੍ਰਗਤੀਵਾਦੀ ਧਾਰਾ ਦੇ ਆਦਰਸ਼ਾਂ ਅਨੁਸਾਰ ਜੰਗ ਦੇ ਵਿਰੁੱਧ ਅਤੇ ਵਿਸ਼ਵ-ਸ਼ਾਂਤੀ ਦੇ ਪੱਖ ਵਿਚ ਇਕ ਮਾਨਸਿਕ ਝਟਕਾ ਦੇਣ ਵਾਲੀ ਦੁਖਾਂਤ ਸਥਿਤੀ ਨਾਲ ਹੁੰਦਾ ਹੈ। ਨਾਵਲ ਦਾ ਨਾਇਕ ਜੰਗ ਵਿਚੋਂ ਅਪਾਹਜ ਹੋ ਕੇ ਬੜੇ ਲੰਮੇ ਸਮੇਂ ਪਿੱਛੋਂ ਜਦੋਂ ਇਕ ਦਿਨ ਪਿੰਡ ਪਰਤਦਾ ਹੈ ਤਾਂ ਸਭ ਲਈ ਇਕ ਅਜਬ ਦੁਬਿਧਾ ਵਾਲੀ ਸਥਿਤੀ ਖੜੀ ਹੋ ਜਾਂਦੀ ਹੈ। ਉਸ ਨੂੰ ਮਰ ਚੁੱਕਾ ਸਮਝ ਕੇ ਉਸ ਦਾ ਵੱਡਾ ਭਰਾ ਉਸ

ਦੀ ਪਤਨੀ ਨੂੰ ਜਬਰਨ ਆਪਣੇ ਘਰ ਪਾ ਚੁੱਕਾ ਹੁੰਦਾ ਹੈ, ਜਿਸ ਦਾ ਸਿੱਟਾ ਉਸ ਦੀ ਵਾਪਸੀ ਸਾਰੇ ਪਰਿਵਾਰ ਸਾਹਵੇਂ ਇਕ ਪਹਾੜ ਵਰਗਾ ਸਵਾਲ ਬਣ ਕੇ ਖਲੋ ਜਾਂਦੀ ਹੈ। ਨਿਬੇੜੇ ਦੀ ਪੱਧਰ ਉਤੇ ਨਾਵਲ ਵਿਸ਼ਵ-ਸ਼ਾਂਤੀ ਦੇ ਪ੍ਰਗਤੀਵਾਦੀ ਸੂਤਰ ਦਾ ਸਮਰਥਨ ਮਾਤਰ ਹੀ ਰਹਿੰਦਾ ਹੈ। ਪਰੰਤੂ, ਨਾਵਲ ਦੇ ਪਹਿਲੇ ਅੱਧੇ ਭਾਗ ਵਿਚ ਦੂਸਰੀ ਵੱਡੀ ਜੰਗ ਦੇ ਸਮੇਂ ਦੇ ਪੰਜਾਬ ਦੇ ਕਿਰਸਾਣੀ ਸਮਾਜ ਦੀਆਂ ਆਰਥਿਕ, ਸਾਂਸਕ੍ਰਿਤਿਕ ਅਤੇ ਇਤਿਹਾਸਕ ਸਮੱਸਿਆਵਾਂ ਦਾ ਚਿਤ੍ਰਣ ਹੈ ਜਿਨ੍ਹਾਂ ਕਰਕੇ ਕਿਰਸਾਣੀ ਨੂੰ ਜੰਗ ਦੀ ਭੱਠੀ ਦਾ ਬਾਲਣ ਬਣਨਾ ਪਿਆ। ਇਹ ਚਿਤ੍ਰਣ ਵੀ ਕਿਰਸਾਣੀ ਦੀਆਂ ਵਿਭਿੰਨ ਪਰਤਾਂ ਦੀਆ ਵਿਭਿੰਨ ਦੁਬਿਧਾਵਾਂ ਦੇ ਸੂਚਕ ਅਨਾਇਕ ਪਾਤਰਾਂ ਦੁਆਰਾ ਹੀ ਸੰਭਵ ਹੋਇਆ ਹੈ। ਇਨ੍ਹਾਂ ਅਨਾਇਕ ਪਾਤਰਾਂ ਕਰਕੇ ਹੀ ਸੋਹਣ ਸਿੰਘ ਸੀਤਲ ਗੁਰਦਿਆਲ ਸਿੰਘ ਵਾਂਗ ਸੰਸਕ੍ਰਿਤੀ ਦੇ ਛੋਟੇ-ਵੱਡੇ ਰੂਪਾਂ ਵਿਚੋਂ ਉਪਜਦੀਆਂ ਸਮੱਸਿਆਵਾਂ ਦੀ ਟੋਹ ਦੇਣ ਵਿਚ ਸਫਲ ਹੁੰਦਾ ਹੈ।

1960 ਤੋਂ ਪਿੱਛੋਂ ਦੇ ਨਾਵਲ ਵਿਚ ਮੋਹਨ ਕਾਹਲੋਂ ਦੇ ਦੋ ਨਾਵਲਾਂ, **ਮਛਲੀ ਇਕ ਦਰਿਆ ਦੀ** (1967) ਅਤੇ **ਬੇੜੀ ਤੇ ਬਰੇਤਾ** (1970), ਨੇ ਵਿਸ਼ੇਸ਼ ਧਿਆਨ ਖਿੱਚਿਆ ਸੀ। ਇਸ ਦਾ ਕਾਰਣ ਉਸੇ ਹੀ ਵਰਤਾਰੇ ਵਿਚ ਮਿਲੇਗਾ ਜਿਸ ਵਰਤਾਰੇ ਦਾ ਭਾਗ ਪਿੱਛੇ ਗੁਰਦਿਆਲ ਸਿੰਘ ਅਤੇ ਸੋਹਣ ਸਿੰਘ ਸੀਤਲ ਦੱਸੇ ਗਏ ਹਨ। ਇਨ੍ਹਾਂ ਦੋ ਨਾਵਲਾਂ ਵਿਚ ਪਠਾਨਕੋਟ ਤੋਂ ਹੇਠਾਂ ਅਤੇ ਉਤੇ ਰਾਵੀ ਦਰਿਆ ਦੇ ਆਰ-ਪਾਰ ਦੇ ਮੰਡ ਵਿਚ ਵਸਦੇ ਜੱਟਾਂ, ਜ਼ਿਮੀਦਾਰਾਂ, ਮੱਲਾਹਾਂ ਅਤੇ ਗੁੱਜਰਾਂ ਦੀ ਜ਼ਿੰਦਗੀ ਦਾ ਚਿਤ੍ਰਣ ਹੈ ਜੋ ਆਂਚਲਿਕਤਾ ਦਾ ਪ੍ਰਭਾਵ ਦੇਂਦਾ ਹੈ। ਮੋਹਨ ਕਾਹਲੋਂ ਦੀ ਆਂਚਲਿਕਤਾ ਵੀ ਅਨਾਇਕ ਪਾਤਰਾਂ ਦੀਆਂ ਭਾਵੁਕ ਅਤੇ ਸਾਂਸਕ੍ਰਿਤਕ ਸਮੱਸਿਆਵਾਂ ਦੇ ਦੁਆਲੇ ਬੁਣੇ ਹੋਏ ਕਥਾਨਕ ਦੀ ਜੁਗਤ ਨਾਲ ਬੱਝੀ ਹੋਈ ਹੈ। ਕਾਹਲੋਂ ਪਾਤਰਾਂ ਦੇ ਆਰਥਿਕ, ਸਮਾਜਕ ਅਤੇ ਸਾਂਸਕ੍ਰਿਤਿਕ ਹਾਲਾਤ ਕਰਕੇ ਉਪਜੀਆਂ ਉਨ੍ਹਾਂ ਦੀਆਂ ਜਿਨਸੀ ਅਪੂਰਤੀ ਦੀਆਂ ਸਮੱਸਿਆਵਾਂ ਨੂੰ ਵਿਸ਼ੇ ਬਣਾਉਂਦਾ ਹੈ ਜੋ ਉਸ ਦੇ ਇਸਤ੍ਰੀ ਪਾਤਰਾਂ ਦੇ ਅਜੋੜ ਵਿਆਹ ਅਤੇ ਵਿਆਹ-ਬਾਹਰੇ ਜਿਨਸੀ ਸੰਬੰਧਾਂ ਦੇ ਰੂਪ ਵਿਚ ਪ੍ਰਗਟ ਹੁੰਦੀਆਂ ਹਨ। ਉਸ ਦੇ ਮੁੱਖ ਪਾਤਰ ਕਿਉਂਕਿ ਆਪਣੇ ਆਪੇ ਤੋਂ ਵਡੇਰੇ ਕਿਸੇ ਆਦਰਸ਼ ਵਲ ਰੁਚਿਤ ਨਹੀਂ ਹੁੰਦੇ, ਇਸ ਲਈ ਅਸਾਂ ਉਨ੍ਹਾਂ ਨੂੰ ਅਨਾਇਕ ਆਖਿਆ ਹੈ। ਜਿਥੇ ਆਦਰਸ਼ਵਾਦੀ ਨਾਵਲ ਵਿਚ ਆਦਰਸ਼-ਸਾਪੇਖ ਪਾਤਰਾਂ ਦਾ ਦੁਖਾਂਤ ਪੇਸ਼ ਕੀਤਾ ਜਾਂਦਾ ਸੀ, ਉਥੇ ਕਾਹਲੋਂ ਆਦਰਸ਼-ਨਿਰਪੇਖ ਪਾਤਰਾਂ ਦਾ ਦੁਖਾਂਤ ਪੇਸ਼ ਕਰਦਾ ਹੈ ਅਤੇ ਇਸ ਗੱਲ ਕਰਕੇ ਹੀ ਉਸ ਦੇ ਇਹ ਦੋ ਨਾਵਲ ਵਾਸਤਵਿਕਤਾ ਦੇ ਅਪਰਿਚਿਤ ਰੂਪਾਂ ਨੂੰ ਉਜਾਗਰ ਕਰਨ ਵਾਲੀਆਂ ਰਚਨਾਵਾਂ ਸਿੱਧ ਹੋਏ ਜਿਨ੍ਹਾਂ ਵਿਚ ਮਨੁੱਖ ਨੂੰ ਉਸ ਦੀ ਸਾਧਾਰਣਤਾ ਵਿਚ ਵੀ ਹਮਦਰਦੀ ਨਾਲ ਵੇਖਿਆ ਗਿਆ। ਪਰੰਤੂ, ਇਨ੍ਹਾਂ ਪਹਿਲੇ ਦੋ ਨਾਵਲਾਂ ਤੋਂ ਬਾਅਦ ਦੇ ਨਾਵਲਾਂ ਵਿਚ ਜਿਨਸੀ ਰੁਚੀ ਕਾਹਲੋਂ ਦੇ ਨਾਵਲਾਂ ਦੀ ਮੁੱਖ ਸੁਰ ਬਣ ਜਾਂਦੀ ਹੈ। ਪਹਿਲੇ ਦੋ ਨਾਵਲਾਂ ਵਿਚ ਉਹ ਮਰਯਾਦਾ ਦੇ ਘੇਰੇ ਤੋਂ ਬਾਹਰ ਵਿਚਰਨ ਵਾਲੇ ਸਾਧਾਰਣ ਗੁਣ-ਦੋਸ਼ਾਂ ਵਾਲੇ ਵਿਅਕਤੀਆਂ ਦੇ ਜਿਨਸੀ ਵਿਦ੍ਰੋਹ ਨੂੰ ਵਿਵਸਥਾ

ਦੀ ਕਠੋਰਤਾ ਦਰਸਾਉਣ ਲਈ ਵਰਤਦਾ ਹੈ। ਪਿਛਲੇਰੇ ਨਾਵਲਾਂ ਵਿਚ ਉਸ ਦੀ ਇਸ ਜੁਗਤ ਦੀ ਧਾਰ ਖੁੰਢੀ ਪੈ ਜਾਂਦੀ ਹੈ। ਇਸ ਦਾ ਕਾਰਣ ਇਹ ਹੈ ਕਿ ਕਾਹਲੋਂ ਜਿਨਸੀ ਵਿਦ੍ਰੋਹ ਨੂੰ ਇਕ ਸਮੱਸਿਆ ਦੇ ਰੂਪ ਵਿਚ ਵੇਖਣ ਅਤੇ ਚਿਤ੍ਰਣ ਦੀ ਬਜਾਏ ਇਕ ਸੰਘਰਸ਼ ਦੇ ਰੂਪ ਵਿਚ ਚਿਤ੍ਰਣ ਦੀ ਰੁਚੀ ਅਪਣਾਉਂਦਾ ਹੈ ਅਤੇ ਜਿਹੜੇ ਪਾਤਰ ਇਸ ਵਿਦ੍ਰੋਹ ਦੇ ਰਾਹ ਤੁਰਦੇ ਹਨ ਉਨ੍ਹਾਂ ਦੇ ਅਨਾਇਕਤਵ ਨੂੰ ਇਕ ਪ੍ਰਕਾਰ ਦੇ ਨਾਇਕਤਵ ਵਿਚ ਬਦਲ ਦੇਂਦਾ ਹੈ। ਨਤੀਜੇ ਦੇ ਤੌਰ ਉਤੇ ਜਿਨਸੀ ਕਾਰਜ ਵਿਚ ਪੂਰੇ ਉਤਰਨ ਵਾਲੇ ਅਤੇ ਸਰੀਰਕ ਤੌਰ ਉਤੇ ਰਿਸ਼ਟ-ਪੁਸ਼ਟ ਅਤੇ ਮਾਰ-ਧਾੜ ਵਿਚ ਮਰਦਊ ਸ਼ਕਤੀ ਵਿਖਾਉਣ ਵਾਲੇ ਪਾਤਰ ਆਪਣੀ ਸਾਧਾਰਣਤਾ ਵਿਚ ਵੀ ਚਿਤ੍ਰਣ ਦੀ ਪੱਧਰ ਉਤੇ ਨਾਇਕ ਹੋ ਨਿਬੜਦੇ ਹਨ। ਇਨ੍ਹਾਂ ਪਾਤਰਾਂ ਦੇ ਜਿਨਸੀ ਮਰਦਊਪੁਣੇ ਦੇ ਪ੍ਰਗਟਾਉ ਲਈ ਕਾਹਲੋਂ ਨੰਗੇਜਵਾਦੀ ਵਰਣਨ ਦਾ ਦੋਸ਼ੀ ਹੋ ਨਿਬੜਦਾ ਹੈ। ਇਸ ਦੋਸ਼ ਕਾਰਣ ਉਸ ਦੀ ਕਲਾ ਹੁਣ ਉਸ ਭਾਂਤ ਧਿਆਨ ਦਾ ਕੇਂਦਰ ਨਹੀਂ ਰਹੀ, ਜਿਸ ਭਾਂਤ ਇਹ ਮੁੱਢਲੇ ਦੋ ਨਾਵਲਾਂ ਵਿਚ ਧਿਆਨ ਦਾ ਵਿਸ਼ੇ ਬਣੀ ਸੀ। ਆਦਰਸ਼ਵਾਦੀ ਪਰੰਪਰਾ ਦੇ ਨਾਇਕ-ਮੁਖ ਨਾਵਲ ਤੋਂ ਅਨਾਇਕ-ਮੁਖ ਨਾਵਲ ਵਲ ਪਰਤਣ ਕਰਕੇ ਕਾਹਲੋਂ ਦੀ ਨਾਵਲ-ਕਲਾ ਯਥਾਰਥ-ਚਿਤ੍ਰਣ ਦੇ ਨਵੇਂ ਸਰੋਕਾਰਾਂ ਵਲ ਵਧਦੀ ਹੈ। ਪਰ ਫਿਰ ਨਵੀਂ ਭਾਂਤ ਦੇ ਪਤਨਸ਼ੀਲ ਨਾਇਕ-ਸੰਕਲਪ ਵਿਚ ਵਟ ਜਾਣ ਕਰਕੇ ਨੰਗੇਜਵਾਦੀ ਗਲਪ ਦੀਆਂ ਰੂੜ੍ਹੀਆਂ ਵਿਚ ਸੁੰਗੜ ਜਾਂਦੀ ਹੈ। ਇਸ ਸੁੰਗੇੜ ਨਾਲ ਨਾਇਕ-ਮੁਖ ਗਲਪ ਦੀਆਂ ਸਮੱਸਿਆਵਾਂ ਦਾ ਇਕ ਨਵਾਂ ਪੱਖ ਦ੍ਰਿਸ਼ਟੀਗੋਚਰ ਹੁੰਦਾ ਹੈ।

ਗੁਰਦਿਆਲ ਸਿੰਘ ਤੋਂ ਅਗਲੀ ਪੀੜ੍ਹੀ ਦੇ ਨੌਜਵਾਨ ਨਾਵਲਕਾਰ ਕਰਮਜੀਤ ਸਿੰਘ ਕੁੱਸਾ ਦੀ ਰਚਨਾ ਵਿਚ ਅਨਾਇਕ-ਕੇਂਦ੍ਰਿਤ ਯਥਾਰਥਵਾਦੀ ਨਾਵਲ ਹੋਰ ਨਵੇਂ ਖੇਤਰਾਂ ਵਿਚ ਪ੍ਰਵੇਸ਼ ਕਰਦਾ ਹੈ। ਕੁੱਸਾ ਨੇ ਹੁਣ ਤਕ ਸਾਨੂੰ ਚਾਰ ਨਾਵਲ ਦਿੱਤੇ ਹਨ: **ਬੁਰਕੇ ਵਾਲੇ ਲੁਟੇਰੇ** (1977), **ਰਾਤ ਦੇ ਰਾਹੀ** (1979), **ਰੋਹੀ ਬਿਆਬਾਨ** (1983) ਅਤੇ **ਅੱਗ ਦਾ ਗੀਤ** (1985)। ਉਸ ਦਾ ਪਹਿਲਾ ਨਾਵਲ **ਬੁਰਕੇ ਵਾਲੇ ਲੁਟੇਰੇ** ਜਸਵੰਤ ਸਿੰਘ ਕੰਵਲ ਵਾਲੇ ਪ੍ਰਗਤੀਵਾਦੀ ਨਾਵਲ ਵਾਲੀਆਂ ਆਦਰਸ਼ਵਾਦੀ ਰੂੜ੍ਹੀਆਂ ਤੋਂ ਪ੍ਰੇਰਿਤ ਹੈ, ਜਿਸ ਕਰਕੇ ਸੁਭਾਵਕ ਹੀ ਇਹ ਯਥਾਰਥ-ਚਿਤ੍ਰਣ ਦੇ ਦ੍ਰਿਸ਼ਟੀਕੋਣ ਤੋਂ ਵਿਸ਼ੇਸ਼ ਧਿਆਨ ਦਾ ਵਿਸ਼ੇ ਨਹੀਂ ਬਣਿਆ। ਪਰ ਅਗਲੇ ਤਿੰਨ ਨਾਵਲਾਂ ਵਿਚ ਉਹ ਸਮਾਜਕ ਹਾਲਤਾਂ ਦੇ ਅਲਾਮਤੀ ਪ੍ਰਗਟਾਵੇ ਵਾਲੇ ਪਾਤਰਾਂ ਰਾਹੀਂ ਯਥਾਰਥ ਦੀ ਜਟਿਲਤਾ ਵਿਚ ਉਤਰਦਾ ਅਤੇ ਇਸ ਦੀ ਇਤਿਹਾਸਕ-ਸਾਂਸਕ੍ਰਿਤਿਕ ਵਿਆਖਿਆ ਕਰਦਾ ਹੈ।

ਕੁੱਸਾ ਮੁੱਖ ਰੂਪ ਵਿਚ ਜ਼ਮੀਨ ਦੀਆਂ ਛੋਟੀਆਂ ਹੁੰਦੀਆਂ ਜਾ ਰਹੀਆਂ ਹਿੱਸੇਦਾਰੀਆਂ ਦਾ ਸਿੱਟਾ ਬੜੀ ਤੇਜ਼ੀ ਨਾਲ ਬੇਜ਼ਮੀਨ ਹੋ ਰਹੀ ਛੋਟੀ ਕਿਰਸਾਣੀ ਦੀਆਂ ਇਤਿਹਾਸਕ ਸਮੱਸਿਆਵਾਂ ਨੂੰ ਚਿਤ੍ਰਨ ਵਾਲਾ ਨਾਵਲਕਾਰ ਹੈ। **ਰਾਤ ਦੇ ਰਾਹੀ** ਦਾ ਕੇਂਦਰੀ ਵਿਸ਼ੇ 'ਪੰਜਾਬ ਦੀ ਛੋਟੀ ਕਿਸਾਨੀ ਦੇ ਇਸਤ੍ਰੀ-ਪੁਰਸ਼ ਸੰਬੰਧਾਂ ਦਾ ਸੰਕਟ' ਹੈ[17] ਜਿਸ ਨੂੰ ਕਿਰਸਾਣੀ

ਦੀਆਂ ਵੱਖ-ਵੱਖ ਪਰਤਾਂ ਅਤੇ ਪਹਿਲੂਆਂ ਨੂੰ ਦਰਸਾਉਣ ਵਾਲੇ ਅਨਾਇਕ ਪਾਤਰਾਂ ਦੁਆਰਾ ਮੂਰਤੀਮਾਨ ਕੀਤਾ ਗਿਆ ਹੈ। ਪ੍ਰਗਤੀਵਾਦੀ ਨਾਵਲ ਵਿਚ ਮੁੱਖ ਬਲ ਛੋਟੀ ਕਿਰਸਾਣੀ ਦੀਆਂ ਔਕੜਾਂ ਜਾਂ ਇਸ ਨਾਲ ਵੱਡੀ ਕਿਰਸਾਣੀ ਵਲੋਂ ਹੁੰਦੀਆਂ ਵਧੀਕੀਆਂ ਨੂੰ ਚਿਤ੍ਰਨ ਉਤੇ ਹੁੰਦਾ ਸੀ। ਕੁੱਸਾ ਇਸ ਤੋਂ ਅੱਗੇ ਛੋਟੀ ਕਿਰਸਾਣੀ ਦੀ ਆਰਥਿਕ ਸਥਿਤੀ ਵਿਚੋਂ ਉਪਜਣ ਵਾਲੀ ਸਾਂਸਕ੍ਰਿਤਿਕ ਵਿਵਸਥਾ ਦੀਆਂ ਸਮੱਸਿਆਵਾਂ ਨੂੰ ਚਿਤ੍ਰਦਾ ਹੈ।

**ਰਾਤ ਦੇ ਰਾਹੀ** ਦਾ ਕੇਂਦਰੀ ਵਿਸ਼ੈ ਛੋਟੀ ਕਿਰਸਾਣੀ ਦੀ ਆਰਥਕ ਹੀਣਤਾ ਵਿਚੋਂ ਉਪਜਿਆ ਇਸਤ੍ਰੀ-ਪੁਰਸ਼ ਸੰਬੰਧਾਂ ਦਾ ਦੁਖਾਂਤ ਹੈ। ਕੇਵਲ, ਜੋ **ਰਾਤ ਦੇ ਰਾਹੀ** ਦਾ ਕੇਂਦਰੀ ਪਾਤਰ ਹੈ, ਇਸ ਦੁਖਾਂਤ ਦਾ ਪ੍ਰਤਿਨਿਧ ਨਮੂਨਾ ਹੈ। **ਮੜ੍ਹੀ ਦਾ ਦੀਵਾ** ਦੇ ਜਗਸੀਰ ਵਾਂਗ ਕੇਵਲ ਦਾ ਸੰਕਟ ਵੀ ਉਸ ਦਾ ਵਿਆਹ ਨ ਹੋਣਾ ਹੈ। ਇਸ ਦੀ ਵਜ੍ਹਾ ਇਹ ਹੈ ਕਿ ਕੇਵਲ ਇਕ ਪਾਸੇ ਪਤਲੀ ਹਾਲਤ ਵਾਲੇ ਕਿਰਸਾਣ ਅਤੇ ਦੂਸਰੇ ਪਾਸੇ **ਮੜ੍ਹੀ ਦਾ ਦੀਵਾ** ਦੇ ਜਗਸੀਰ ਵਾਂਗ 'ਕੁਜਾਤ' ਮਾਂ ਦਾ ਪੁੱਤਰ ਹੈ। 'ਕੁਜਾਤ' ਮਾਂ ਦੀ ਊਜ ਕਰਕੇ ਕੇਵਲ ਦੇ ਵੱਡੇ ਭਰਾ ਅਜਾਇਬ ਨੂੰ ਵੀ ਮੁੱਲ ਦੀ ਤੀਵੀਂ ਵਿਆਹੁਣੀ ਪੈਂਦੀ ਹੈ ਜੋ ਬਦਸੂਰਤ, ਮੂਰਖ, ਲੜਾਕੀ ਅਤੇ ਆਚਰਨ ਦੀ ਢਿੱਲੀ ਹੋਣ ਤੋਂ ਇਲਾਵਾ ਇਕ ਐਸੀ ਤੀਵੀਂ ਦੀ ਧੀ ਹੈ ਜੋ ਆਪਣੇ ਸਹੁਰੇ ਪਿੰਡ ਵਿਚ ਹੀ ਕਿਸੇ ਦੂਸਰੇ ਦੇ ਘਰ ਵੱਸ ਗਈ ਸੀ। ਇਸ ਪਿਛੋਕੜ ਨਾਲ ਕੇਵਲ ਦੇ ਖ਼ਾਨਦਾਨ ਦੀ ਇੱਜ਼ਤ-ਆਬਰੂ ਘਟਦੀ ਹੈ। ਅਣਵਿਆਹਿਆ ਕੇਵਲ ਆਪਣੀ ਜਿਨਸੀ ਭੁੱਖ ਆਪਣੀ ਭਰਜਾਈ ਬੰਤੋ, ਪਿੰਡ ਦੀਆਂ ਮਜ਼੍ਹਬਣਾਂ ਅਤੇ ਸ਼ਰੀਕੇ ਵਿਚੋਂ ਗੁਆਂਢੀਆਂ ਦੀ ਨੂੰਹ ਦੀਪੋ ਨਾਲ ਪੂਰੀ ਕਰਦਾ ਹੈ। ਪਰੰਤੂ, ਕਿਰਸਾਣੀ ਭਾਈਚਾਰੇ ਵਿਚ ਸਮਾਜਕ ਸਤਿਕਾਰ ਕਿਉਂਕਿ ਸਿਰਫ਼ ਵਸਦੇ-ਰਸਦੇ ਘਰ ਨੂੰ ਮਿਲਦਾ ਹੈ, ਇਸ ਲਈ ਇਨ੍ਹਾਂ ਜਿਨਸੀ ਸੰਬੰਧਾਂ ਵਿਚੋਂ ਕੇਵਲ ਨੂੰ ਰੂਹਾਨੀ ਤ੍ਰਿਪਤੀ ਨਹੀਂ ਮਿਲਦੀ। ਇਹ ਮਾਨਸਿਕ ਅਵਸਥਾ ਉਸ ਵਿਚ ਇਕ ਜਟਿਲ ਵੇਲਪੁਣੇ ਨੂੰ ਜਨਮ ਦੇਂਦੀ ਹੈ ਜਿਸ ਤੋਂ ਛੁਟਕਾਰਾ ਪਾਉਣ ਲਈ ਅੰਤ ਉਹ ਨੀਵੀਂ ਜਾਤ ਦੀ ਤੀਵੀਂ ਨੂੰ ਘਰ ਪਾ ਲੈਂਦਾ ਹੈ ਤੇ ਕਬੀਲਦਾਰੀ ਜੀਵਨ ਬਤੀਤ ਕਰਨ ਲਗਦਾ ਹੈ। ਕੁਜਾਤ ਤੀਵੀਂ ਨੂੰ ਘਰ ਪਾਉਣ ਦੀ ਜੋ ਊਜ ਕੇਵਲ ਦੇ ਪਿਉ ਉਤੇ ਸੀ ਸੋਈ ਊਜ ਬੇਬਸ ਹੋਇਆ ਕੇਵਲ ਖ਼ੁਦ ਵੀ ਸਹੇੜ ਲੈਂਦਾ ਹੈ।

ਨਾਵਲ ਦੇ ਹੋਰ ਪਾਤਰਾਂ ਅਤੇ ਉਨ੍ਹਾਂ ਦੀ ਸਥਿਤੀ ਰਾਹੀਂ ਵੀ ਛੋਟੀ ਕਿਰਸਾਣੀ ਦੇ ਸੰਕਟ ਦੇ ਵੱਖ ਵੱਖ ਪਹਿਲੂ ਉਜਾਗਰ ਹੁੰਦੇ ਹਨ। ਕੇਵਲ ਦੀ ਗੁਆਂਢਣ ਦੀਪੋ ਦੀ ਸਮੱਸਿਆ ਇਹ ਹੈ ਕਿ ਉਹ ਗ਼ਰੀਬ ਕਿਰਸਾਣ ਦੀ ਧੀ ਹੋਣ ਕਰਕੇ ਐਸੇ ਵਰ ਨਾਲ ਵਿਆਹੀ ਗਈ ਜਿਸ ਕੋਲ ਜ਼ਮੀਨ ਤਾਂ ਹੈ ਪਰ ਜੋ ਸਰੀਰ ਵਲੋਂ ਨਿਤਾਣਾ ਹੈ। ਉਹ ਪਤਨੀ ਲਈ ਨਾਮਰਦ ਅਤੇ ਦੁਸ਼ਮਣਾਂ ਲਈ ਗੀਦੀ ਹੈ। ਦੀਪੋ ਇਹ ਘਾਟਾ ਕੇਵਲ ਰਾਹੀਂ ਪੂਰਾ ਕਰਦੀ ਹੈ ਜਿਸ ਕੋਲੋਂ ਉਸ ਨੂੰ 'ਦੇਹ ਅਤੇ ਰੂਹ ਦਾ ਰੱਜ' ਮਿਲਦਾ ਹੈ।[18] ਉਸ ਦੀ ਸਮੱਸਿਆ ਇਹ ਹੈ ਕਿ ਉਹ ਕੇਵਲ ਦੇ ਘਰ ਪੈਣਾ ਚਾਹੁੰਦੀ ਹੋਈ ਵੀ ਪੇਂਡੂ ਭਾਈਚਾਰੇ ਵਲੋਂ ਆਗਿਆ ਨ ਹੋਣ ਕਰਕੇ ਅਜਿਹਾ ਨਹੀਂ ਕਰ ਸਕਦੀ। ਉਧਾਲੇ ਦਾ ਰਾਹ ਵੀ

ਸਫਲ ਨਹੀਂ ਹੁੰਦਾ। ਦੀਪੋ ਦੇ ਉਲਟ ਗੁਰਬੰਸ ਦਾ ਪਤੀ ਨਰਿੰਦਰ ਸਰੀਰੋਂ ਤਕੜਾ ਹੈ ਪਰ ਉਹਦੇ ਦੰਪਤੀ-ਜੀਵਨ ਉਤੇ ਵੀ ਛੋਟੀ ਕਿਰਸਾਣੀ ਦੀ ਆਰਥਿਕ ਸਥਿਤੀ ਦਾ ਪਰਛਾਵਾਂ ਹੈ। ਨਰਿੰਦਰ ਥੋੜੀ ਜ਼ਮੀਨ ਦੇ ਦੁੱਖੋਂ ਫ਼ੌਜ ਵਿਚ ਭਰਤੀ ਹੋ ਗਿਆ ਸੀ ਅਤੇ ਫਿਰ ਜੰਗੀ ਕੈਦੀ ਬਣ ਗਿਆ। ਪਤੀ ਤੋਂ ਲੰਮੀ ਦੂਰੀ ਅਤੇ ਵਿਛੋੜੇ ਦਾ ਸਿੱਟਾ ਗੁਰਬੰਸ ਆਪਣੀ ਸਰੀਰਕ ਤ੍ਰਿਪਤੀ ਲਈ ਪਹਿਲਾਂ ਪਿੰਡ ਦੇ ਇਕ ਵੈਲੀ ਨੌਹਣੇ ਦੀ ਝੋਲੀ ਵਿਚ ਡਿਗਦੀ ਹੈ ਅਤੇ ਫਿਰ ਉਧਾਲੇ ਦਾ ਰਾਹ ਅਪਣਾਉਂਦੀ ਹੈ ਜੋ ਸਫਲ ਨਹੀਂ ਹੁੰਦਾ। ਇਸ ਕਰਕੇ ਫ਼ੌਜ ਤੋਂ ਵਾਪਸ ਪਰਤਿਆ ਨਰਿੰਦਰ ਉਸ ਨੂੰ ਕੁੱਟਦਾ ਹੈ। ਨਰਿੰਦਰ ਵੀ ਗੁਰਬੰਸ ਨੂੰ ਉਸ ਦੀਆਂ ਸਾਰੀਆਂ ਊਣਾਂ ਦੇ ਬਾਵਜੂਦ ਘਰੋਂ ਨਹੀਂ ਕੱਢਦਾ ਕਿਉਂਕਿ ਘੱਟ ਤੀਵੀਆਂ ਵਾਲੇ ਕਿਰਸਾਣੀ ਸਮਾਜ ਵਿਚ ਮੁੜ ਤੀਵੀਂ ਮਿਲਣੀ ਔਖੀ ਹੈ। ਦੀਪੋ ਦਾ ਪਤੀ ਕੋਲੂ ਵੀ ਦੀਪੋ ਨੂੰ ਏਸੇ ਲਈ ਨਹੀਂ ਛਡਦਾ ਤੇ ਕੁਝ ਇਸ ਪ੍ਰਕਾਰ ਦੀ ਸਥਿਤੀ ਹੀ ਕੇਵਲ ਦੀ ਭਰਜਾਈ ਬੰਤੋ ਦੀ ਹੈ। ਜਿਨਸੀ ਸੰਬੰਧਾਂ ਦੇ ਇਸ ਸੰਕਟ ਵਿਚ ਫਾਥੇ ਹੋਏ ਪਾਤਰ ਇਕ ਦੂਜੇ ਦੇ ਕੀੜੇ ਫੋਲ ਕੇ ਆਪਣੀ ਹਉਮੈ ਨੂੰ ਪੱਠੇ ਪਾਉਣ ਲਈ ਹੱਥ ਪੈਰ ਮਾਰਦੇ ਰਹਿੰਦੇ ਹਨ। ਕੋਈ ਵੀ ਪਾਤਰ ਆਪਣੇ ਹਾਲਾਤ ਵਿਰੁੱਧ ਸੁਚੇਤ ਪੱਧਰ ਉਤੇ ਸੂਰਮਿਆਂ ਵਾਂਗ ਵਿਦ੍ਰੋਹ ਨਹੀਂ ਕਰਦਾ। ਨਕਸਲਵਾਦੀ ਪਾਰਟੀ ਦਾ ਆਗੂ ਸੁਖਦੇਵ ਕੇਵਲ ਵਰਗੇ ਕਿਸਾਨਾਂ ਕੋਲੋਂ ਆਪਣੇ ਸਾਥੀਆਂ ਲਈ ਠਾਹਰ ਵਾਸਤੇ ਵਚਨ ਤਾਂ ਜ਼ਰੂਰ ਲੈਂਦਾ ਹੈ ਅਤੇ ਕਿਰਸਾਣੀ ਦਾ ਹਿਤੂ ਵੀ ਹੈ, ਪਰ ਕੇਵਲ ਵਰਗੇ ਕਿਰਸਾਣ ਉਸ ਨਾਲ ਸੋਝੀ ਦੀ ਪੱਧਰ ਉਤੇ ਨਹੀਂ ਸਗੋਂ ਰਿਸ਼ਤੇਦਾਰੀ ਜਾਂ ਮਿਤ੍ਰਤਾ ਨਿਬਾਹੁਣ ਅਤੇ ਦਲੇਰ ਅਖਵਾਉਣ ਦੇ ਭਾਵਾਂ ਨਾਲ ਜੁੜਦੇ ਹਨ ਅਤੇ ਅੰਤ ਨਿਰਦੋਸ਼ ਹੀ ਪੁਲਸ ਦੇ ਅਤਿਆਚਾਰ ਦਾ ਸਿੱਟਾ ਮਾਰੇ ਜਾਂਦੇ ਹਨ। ਦੂਜੇ ਪਾਸੇ ਵੱਡੇ ਕਿਸਾਨ ੈਸੇ ਦੀ ਤਾਕਤ, ਸਰਕਾਰੇ-ਦਰਬਾਰੇ ਪਹੁੰਚ ਅਤੇ ਬਦਮਾਸ਼ਾਂ ਦੀ ਸਹਾਇਤਾ ਨਾਲ ਆਪਣੀਆਂ ਸ਼ਰਤਾਂ ਉਤੇ ਛੋਟੀ ਕਿਸਾਨੀ ਨੂੰ ਈਨ ਮਨਵਾ ਸਕਦੇ ਹਨ। ਸਮੁੱਚੇ ਰੂਪ ਵਿਚ, ਕਿਰਸਾਣੀ ਉਸ ਸਥਿਤੀ ਦੀ ਸ਼ਿਕਾਰ ਹੈ ਜਿਸ ਨੂੰ ਸੰਤ ਸਿੰਘ ਸੇਖੋਂ ਨੇ ਆਪਣੀ ਇਕ ਕਹਾਣੀ ਵਿਚ "ਕੀਟਾਂ ਅੰਦਰ ਕੀਟ" ਦੇ ਸੰਕਲਪ ਰਾਹੀਂ ਦਰਸਾਇਆ ਹੈ। ਛੋਟਾ ਕਿਸਾਨ ਵੱਡੇ ਕਿਸਾਨ ਹੇਠ ਅਤੇ ਅਗੋਂ ਛੋਟੇ ਕਿਸਾਨ ਹੇਠ ਪਿੰਡ ਦੇ ਮਜ਼੍ਹਬੀ ਸ੍ਰੇਣੀ ਦੇ ਲੋਕ ਪਿਸਦੇ ਹਨ ਜਿਨ੍ਹਾਂ ਵਿਚ ਤੀਵੀਆਂ ਵੀ ਸ਼ਾਮਿਲ ਹਨ। ਰਾਜਸੀ ਪੱਧਰ ਉਤੇ ਲੋੜੀਂਦੀ ਸੇਧ ਅਤੇ ਜੱਥੇਬੰਦੀ ਦਾ ਅਭਾਵ ਹੋਣ ਕਾਰਣ ਕਿਰਸਾਣੀ ਭਾਈਚਾਰਾ ਨਿਰੰਤਰ ਸੰਕਟਸ਼ੀਲ ਸੰਸਕ੍ਰਿਤੀ ਵਿਚ ਗ੍ਰਸਿਆ ਅਤੇ ਨਿਘਰਦਾ ਦ੍ਰਿਸ਼ਟੀਗੋਚਰ ਹੁੰਦਾ ਹੈ। 'ਰਾਤ ਦੇ ਰਾਹੀ' ਦੀ ਪ੍ਰਤੀਕਾਤਮਕ ਉਕਤੀ ਇਸ ਸੰਕਟ ਵਿਚ ਫਾਥੀ ਕਿਰਸਾਣੀ ਦੀ ਸਥਿਤੀ ਨੂੰ ਹੀ ਸੰਕੇਤਿਤ ਕਰਦੀ ਹੈ।

ਤੀਸਰੇ ਨਾਵਲ **ਰੋਹੀ ਬੀਆਬਾਨ** ਵਿਚ ਕੁੱਸਾ ਕਿਰਸਾਣੀ ਦੇ ਜਿਨਸੀ ਸੰਬੰਧਾਂ ਦੇ ਸੰਕਟ ਤੋਂ ਹਟ ਕੇ ਉਸ ਦੀ ਸ਼੍ਰੇਣਿਕ ਚੇਤਨਾ ਅਤੇ ਦਿਸ਼ਾਹੀਣਤਾ ਦੀ ਸਮੱਸਿਆ ਨੂੰ ਉਜਾਗਰ ਕਰਦਾ ਹੈ। ਕਿਰਸਾਣੀ ਦਾ ਪਹਿਲਾ ਸੰਕਟ ਇਹ ਵਿਖਾਇਆ ਗਿਆ ਹੈ ਕਿ

ਇਹ ਸ਼੍ਰੇਣਿਕ ਪਾੜੇ ਦੀ ਸ਼ਿਕਾਰ ਹੈ ਤੇ ਵੱਡੇ ਜ਼ਿਮੀਦਾਰ, ਦਰਮਿਆਨੇ ਜ਼ਿਮੀਦਾਰ ਅਤੇ ਛੋਟੇ ਜ਼ਿਮੀਦਾਰ ਦੀਆਂ ਭਿੰਨ ਤਹਿਆਂ ਵਿਚ ਵੰਡੀ ਹੋਈ ਹੈ ਜਿਨ੍ਹਾਂ ਦੇ ਰਾਜਸੀ ਅਤੇ ਆਰਥਿਕ ਹਿਤ ਇਕ ਦੂਜੇ ਨਾਲੋਂ ਭਿੰਨ ਹਨ। ਛੋਟੀ ਕਿਰਸਾਣੀ ਦੀ ਖ਼ਾਸ ਸਮੱਸਿਆ ਇਹ ਦੱਸੀ ਗਈ ਹੈ ਕਿ ਇਸ ਦੀ ਵਾਸਤਵਿਕ ਹਾਲਤ ਤਾਂ ਮਜ਼੍ਹਬੀਆਂ ਅਤੇ ਖੇਤ-ਮਜ਼ਦੂਰਾਂ ਵਰਗੀ ਬਣ ਚੁੱਕੀ ਹੈ ਜਾਂ ਬਣਦੀ ਜਾ ਰਹੀ ਹੈ, ਪਰ ਸ਼੍ਰੇਣਿਕ ਪੱਧਰ ਉੱਤੇ ਇਹ ਜੱਟ ਵਾਲੀ ਬਰਤਰੀ ਦੇ ਸੰਸਕਾਰ ਨੂੰ ਛੱਡਣ ਲਈ ਤਿਆਰ ਨਹੀਂ। ਇਸ ਸੰਸਕਾਰ ਕਰਕੇ ਨਵੀਂ ਪੀੜ੍ਹੀ ਦੇ ਬੇਜ਼ਮੀਨ ਨੌਜਵਾਨਾਂ ਨੂੰ ਖੇਤੀ ਤੋਂ ਬਾਹਰ ਕਿਸੇ ਹੋਰ ਮਜ਼ਦੂਰੀ ਦਾ ਧੰਦਾ ਅਖ਼ਤਿਆਰ ਕਰਨਾ ਹੀਣਤਾ ਵਾਲੀ ਗੱਲ ਲਗਦਾ ਹੈ। ਨਵੀਂ ਸੋਝੀ ਲਈ ਜਿਸ ਕਿਸਮ ਦੀ ਵਿਦਿਆ ਦੀ ਲੋੜ ਹੈ, ਛੋਟੀ ਕਿਰਸਾਣੀ ਨੂੰ ਉਸ ਦੀ ਸਹੂਲਤ ਪ੍ਰਾਪਤ ਨਹੀਂ। ਆਰਥਿਕ ਤੰਗੀ ਅਤੇ ਹੀਣਤਾ ਦੇ ਸਾਂਸਕ੍ਰਿਤਿਕ ਭਾਵ ਤੋਂ ਮੁਕਤ ਹੋਣ ਲਈ ਬੇਕਾਰ ਅਤੇ ਬੇਜ਼ਮੀਨੇ ਨੌਜਵਾਨ ਬਦੇਸ਼ਾਂ ਵਿਚ ਮਜ਼ਦੂਰੀ ਰਾਹੀਂ ਆਰਥਿਕ ਬਹਾਲੀ ਦੇ ਸੁਪਨੇ ਲੈਂਦੇ ਹਨ, ਪਰ ਟਰੈਵਲ ਏਜੰਟਾਂ ਦੀ ਧੋਖੇਬਾਜ਼ੀ ਦਾ ਸਿੱਟਾ ਆਪਣੀ ਬਚੀ-ਖੁਚੀ ਰਾਸ ਵੀ ਗੁਆ ਬਹਿੰਦੇ ਹਨ। ਇਸ ਹਾਲਤ ਵਿਚ **ਰੋਹੀ ਬੀਆਬਾਨ** ਦੇ ਕੇਂਦਰੀ ਪਾਤਰ ਗੋਰੇ ਨੂੰ ਪਿੰਡ ਮਰ ਗਿਆ ਪ੍ਰਤੀਤ ਹੁੰਦਾ ਹੈ ਅਤੇ ਉਹ ਡੂੰਘੇ ਕਲੇਸ਼ ਦਾ ਸਿੱਟਾ ਘਰ ਛੱਡ ਕੇ ਅਗਿਆਤ ਹਨੇਰੀ ਦੁਨੀਆਂ ਵਿਚ ਕਿਧਰੇ ਨਿਕਲ ਜਾਂਦਾ ਹੈ। ਗੋਰੇ ਦਾ ਸੰਕਟ ਸਮਕਾਲੀਨ ਪੰਜਾਬ ਦੀ ਛੋਟੀ ਕਿਰਸਾਣੀ ਦੇ 'ਡੀਕਲਾਸ' (de-class) ਹੋਣ ਦੇ ਇਤਿਹਾਸਕ ਸੰਕਟ ਦੀ ਪ੍ਰਤਿਨਿਧਤਾ ਕਰਦਾ ਹੈ। ਕੁੱਸਾ ਦੀ ਗਲਪ-ਸ਼ੈਲੀ ਨੂੰ ਪ੍ਰਾਕ੍ਰਿਤਿਕਵਾਦੀ-ਯਥਾਰਥਵਾਦੀ ਆਖਿਆ ਗਿਆ ਹੈ ਜੋ ਸਿੱਧੇ ਤੌਰ ਉੱਤੇ ਆਦਰਸ਼ਮੁਖ ਨਾਇਕ ਦੀ ਜੁਗਤ ਤੋਂ ਹਟ ਕੇ ਪਾਤਰਾਂ ਨੂੰ ਉਨ੍ਹਾਂ ਦੀ ਸਾਧਾਰਣਤਾ ਵਿਚ ਚਿਤ੍ਰਣ ਦਾ ਸਿੱਟਾ ਹੈ।

— 3 —

ਕੁੱਸਾ ਤੋਂ ਪਹਿਲਾਂ **ਮੜ੍ਹੀ ਦਾ ਦੀਵਾ** ਦੇ ਸਮੇਂ ਵਿਚ ਰਚਿਆ ਗਿਆ ਦਲੀਪ ਕੌਰ ਟਿਵਾਣਾ ਦਾ ਨਾਵਲ **ਏਹੁ ਹਮਾਰਾ ਜੀਵਣਾ** (1968) ਪੰਜਾਬੀ ਨਾਵਲ ਦੇ ਇਤਿਹਾਸ ਵਿਚ ਇਕ ਮਹੱਤਵਪੂਰਣ ਰਚਨਾ ਮੰਨੀ ਗਈ ਹੈ। ਦਲੀਪ ਕੌਰ ਟਿਵਾਣਾ ਸਮੁੱਚੇ ਤੌਰ ਉੱਤੇ ਪੰਜਾਬ ਦੀ ਕਿਰਸਾਣੀ ਦੀਆਂ ਸਮੱਸਿਆਵਾਂ ਅਤੇ ਦੁਬਿਧਾਵਾਂ ਦੇ ਯਥਾਰਥ ਨੂੰ ਚਿਤ੍ਰਨ ਵਾਲੀ ਨਾਵਲਕਾਰ ਨਹੀਂ ਮੰਨੀ ਜਾ ਸਕਦੀ। ਪਰ **ਏਹੁ ਹਮਾਰਾ ਜੀਵਣਾ** ਦੀ ਵਿਸ਼ੇਸ਼ਤਾ ਔਰਤ ਦੀ ਲਾਚਾਰੀ ਨੂੰ ਗਰਾਮ-ਸੰਸਕ੍ਰਿਤੀ ਦੇ ਸੰਦਰਭ ਵਿਚ ਚਿਤ੍ਰਨ ਨਾਲ ਸੰਬੰਧਿਤ ਹੈ। ਇਸ ਲਾਚਾਰੀ ਦੀ ਮੂਰਤ ਹੋਣ ਕਰਕੇ ਨਾਵਲ ਦੀ ਕੇਂਦਰੀ ਪਾਤਰ ਭਾਨੀ ਦੀ ਸਥਿਤੀ ਅਨਾਇਕਾ ਵਾਲੀ ਹੈ। 'ਭਾਨੀ ਦੀ ਸਮਾਜਕ ਸਥਿਤੀ ਇਕ ਐਸੇ ਜਾਗੀਰਦਾਰੀ ਵਰਤਾਰੇ ਦੀ ਸਥਿਤੀ ਹੈ ਜਿਸ ਵਿਚ ਉਸ ਵਰਗੀ ਬੇਸਹਾਰਾ ਤੇ ਨਿਰਧਨ ਇਸਤ੍ਰੀ ਮੰਡੀ

ਦੀ ਨਿਰਜਿੰਦ ਵਸਤ ਬਣ ਕੇ ਜਾਂ... ਜਿਨਸੀ ਮਰਯਾਦਾ ਦੇ ਲੁਕਵੇਂ ਉਲੰਘਣ ਦੁਆਰਾ ਮਰਦ ਨੂੰ ਮੂਰਖ ਬਣਾ ਕੇ ਹੀ ਆਪਣੀ ਹੋਂਦ ਨੂੰ ਸੁਰੱਖਿਅਤ ਕਰ ਸਕਦੀ ਹੈ'।[19] ਭਾਨੀ ਮਰਦ-ਪ੍ਰਧਾਨ ਪੇਂਡੂ ਸਮਾਜ ਵਿਚ ਉਸ ਸਥਿਤੀ ਦੀ ਸੂਚਕ ਹੈ ਜਿਸ ਵਿਚ ਇਸਤ੍ਰੀ ਲਈ 'ਆਤਮ-ਹੱਤਿਆ ਤੋਂ ਹੱਟ ਕੇ ਚਾਰ ਦਿਨ ਸਾਹ ਲੈ ਸਕਣ ਦੀ ਠਾਹਰ ਲਈ... ਸ੍ਵੈ-ਤਿਆਗ ਤੇ ਧਰਸਮਰਪਣ ਤੋਂ ਸਿਵਾ ਹੋਰ ਕੋਈ ਰਾਹ ਖੁੱਲ੍ਹਾ ਨਹੀਂ'।[20] ਟਿਵਾਣਾ ਦੇ 1975 ਵਿਚ ਛਪੇ ਨਾਵਲ **ਦੂਸਰੀ ਸੀਤਾ** ਨੇ ਵੀ ਆਲੋਚਕਾਂ ਦਾ ਧਿਆਨ **ਏਹੁ ਹਮਾਰਾ ਜੀਵਣਾ** ਵਾਂਗ ਹੀ ਖਿੱਚਿਆ ਹੈ। ਇਸ ਦੀ ਵਜ੍ਹਾ ਵੀ ਕੁਝ ਉਸ ਭਾਂਤ ਦੀ ਰਚਨਾ-ਵਿਧੀ ਰਾਹੀਂ ਹੀ ਜਬਰੀ ਉਧਾਲੀ ਔਰਤ ਦੀ ਲਾਚਾਰੀ ਦਾ ਦੁਖਾਂਤ ਰਾਮਾਇਣ ਦੀ ਨਾਇਕਾ ਸੀਤਾ ਦੇ ਪਿਛੋਕੜ ਵਿਚ ਚਿਤ੍ਰਣ ਨਾਲ ਹੈ। ਨਾਵਲ ਦੀ ਮੁੱਖ ਪਾਤਰ ਸੀਤਾ ਪਿੰਡ ਦੇ ਖਾਂਦੇ-ਪੀਂਦੇ ਨੰਬਰਦਾਰਾਂ ਅਤੇ ਬਰਦਾਫ਼ਰੋਸ਼ਾਂ ਦੇ ਗੱਠਜੋੜ ਨਾਲ ਉਧਾਲੀ ਜਾਂਦੀ ਹੈ। ਪੁਲਸ ਕੇਸ ਰਜਿਸਟਰ ਨਹੀਂ ਕਰਦੀ। ਸੀਤਾ ਨੂੰ ਲੱਭਣ ਦਾ ਨਿਸ਼ਚਾ ਕਰਨ ਵਾਲੇ ਜੋਸੀਲੇ ਨੌਜੁਆਨ ਨੂੰ ਖ਼ਤਮ ਕਰ ਦਿੱਤਾ ਜਾਂਦਾ ਹੈ। ਗ਼ਮ ਵਿਚ ਮਰ ਗਏ ਸਹੁਰੇ ਦੇ ਫੁੱਲ ਤਾਰਨ ਗਈ ਸੱਸ ਨੂੰ ਸੀਤਾ ਹਰਿਦੁਆਰ ਵਿਖੇ ਮਿਲ ਜਾਂਦੀ ਹੈ ਪਰ ਨਮੋਸ਼ੀ ਤੋਂ ਡਰਦੀ ਸੱਸ ਸੀਤਾ ਨੂੰ ਵਾਪਸ ਘਰ ਲਿਆਉਣ ਦੀ ਹਿੰਮਤ ਨਹੀਂ ਕਰ ਸਕਦੀ। ਸੀਤਾ ਗੰਗਾ ਵਿਚ ਛਾਲ ਮਾਰ ਕੇ ਜਾਨ ਦੇ ਦੇਂਦੀ ਹੈ ਜਿਵੇਂ ਰਾਮਾਇਣ ਦੀ ਸੀਤਾ ਧਰਤੀ ਵਿਚ ਪ੍ਰਵੇਸ਼ ਕਰ ਗਈ ਸੀ। ਨਾਵਲ ਮਰਦ-ਪ੍ਰਧਾਨ ਜਾਗੀਰਦਾਰੀ ਸਮਾਜ ਦੀਆਂ ਕਦਰਾਂ ਦੇ ਇਸਤ੍ਰੀ-ਵਿਰੋਧੀ ਖ਼ਾਸੇ ਉੱਤੇ ਵਿਅੰਗ ਹੋ ਨਿਬੜਦਾ ਹੈ।

ਟਿਵਾਣਾ ਦੇ ਬਾਕੀ ਨਾਵਲਾਂ ਦੇ ਕੇਂਦਰੀ ਪਾਤਰ ਵੀ ਉਕਤ ਨਾਵਲਾਂ ਵਾਂਗ ਇਸਤ੍ਰੀਆਂ ਹੀ ਹਨ। ਪਰ ਯਥਾਰਥ-ਚਿਤ੍ਰਣ ਦੇ ਪੱਖੋਂ ਉਨ੍ਹਾਂ ਦਾ ਉਕਤ ਦੋ ਨਾਵਲਾਂ ਵਰਗਾ ਮਹੱਤਵ ਨਹੀਂ ਬਣ ਸਕਿਆ। ਕਾਰਣ ਇਹ ਹੈ ਕਿ ਉਸ ਦੇ ਇਨ੍ਹਾਂ ਨਾਵਲਾਂ ਵਿਚ ਉਸ ਦੇ ਕੇਂਦਰੀ ਪਾਤਰ ਇਕ ਪੱਧਰ ਉੱਤੇ ਅਨਾਇਕਾਵਾਂ ਹਨ ਅਤੇ ਦੂਸਰੀ ਪੱਧਰ ਉਤੇ ਉਨ੍ਹਾਂ ਵਿਚ ਨਾਇਕਾਵਾਂ ਵਾਲਾ ਪੱਖ ਭਾਰੂ ਹੋ ਜਾਂਦਾ ਹੈ। ਇਨ੍ਹਾਂ ਦੇ ਸੁਭਾਵ ਦਾ ਮੁੱਖ ਲੱਛਣ ਹਿਰਦੇ ਦੀ ਸਵੱਛਤਾ, ਸੁਭਾਵ ਦੀ ਕੋਮਲਤਾ ਅਤੇ ਕਿਰਦਾਰ ਦੀ ਨਿਰਦੋਸ਼ਤਾ ਵਿਚ ਮਿਲਦਾ ਹੈ। ਪਰ ਇਹ ਨਾਇਕਾਵਾਂ ਸੁਧਾਰਵਾਦੀ ਜਾਂ ਪ੍ਰਗਤੀਵਾਦੀ ਨਾਵਲ ਦੀਆਂ ਉਨ੍ਹਾਂ ਨਾਇਕਾਵਾਂ ਵਰਗੀਆਂ ਨਹੀਂ ਹਨ ਜੋ ਆਪਣੇ ਗੁਣਾਂ ਜਾਂ ਕਾਰਜ ਦੀ ਮਿਸਾਲ ਨਾਲ ਹਾਲਾਤ ਜਾਂ ਹੋਰਨਾਂ ਵਿਅਕਤੀਆਂ ਦਾ ਮੂੰਹ ਆਦਰਸ਼ਪੂਰਤੀ ਵਲ ਮੋੜ ਦੇਂਦੀਆਂ ਜਾਂ ਮੋੜ ਸਕਦੀਆਂ ਹਨ। ਟਿਵਾਣਾ ਦੀਆਂ ਨਾਇਕਾਵਾਂ ਆਪਣੇ ਆਲੇ-ਦੁਆਲੇ ਦੇ ਮੁਕਾਬਲੇ ਵਿਚ ਲਾਚਾਰੀ ਦੀਆਂ ਮੂਰਤਾਂ ਹਨ। ਇਹ ਲਾਚਾਰੀ ਉਨ੍ਹਾਂ ਵਿਚ ਮਾਨਵੀ ਗੁਣਾਂ ਦੀ ਹੋਂਦ ਦੇ ਬਾਵਜੂਦ ਉਨ੍ਹਾਂ ਦੇ ਅਨਾਇਕੀ ਅਸਲੇ ਦੀ ਸੂਚਕ ਹੋ ਨਿਬੜਦੀ ਹੈ। ਪਰੰਤੂ, ਅਜਿਹੇ ਅਸਲੇ ਦੇ ਬਾਵਜੂਦ ਉਹ ਯਥਾਰਥ-ਚਿਤ੍ਰਣ ਦਾ ਉਸ ਭਾਂਤ ਵਸੀਲਾ ਨਹੀਂ ਬਣ ਸਕਦੀਆਂ ਜਿਸ ਭਾਂਤ ਗੁਰਦਿਆਲ ਸਿੰਘ ਦੇ ਨਾਵਲਾਂ ਦੇ ਕੇਂਦਰੀ ਪਾਤਰਾਂ ਦੀ ਲਾਚਾਰੀ ਬਣਦੀ ਹੈ। ਗੁਰਦਿਆਲ ਸਿੰਘ ਦੇ

ਪਾਤਰ ਆਪਣੀਆਂ ਇਤਿਹਾਸਕ ਪਰਿਸਥਿਤੀਆਂ ਅਤੇ ਚੇਤਨਾ ਦੀਆਂ ਸੰਭਾਵਨਾਵਾਂ ਅਤੇ ਸੀਮਾਵਾਂ ਦੇ ਸੰਦਰਭ ਵਿਚ ਵਿਰੋਧੀ ਹਾਲਤਾਂ ਦਾ ਟਾਕਰਾ ਕਰਨ ਲਈ ਆਪਣੀ ਸਥਿਤੀ ਤੋਂ ਉੱਚਾ ਉੱਠਣ ਦੀ ਕੋਸ਼ਿਸ਼ ਕਰਦੇ ਹਨ। ਪਰ ਯਤਨਾਂ ਦੇ ਯੋਗ ਭਾਂਤ ਸੰਗਠਿਤ ਨ ਹੋਣ ਕਰਕੇ ਅਸਫਲਤਾ ਦਾ ਦੁਖਾਂਤ ਭੋਗਦੇ ਹਨ। ਉਨ੍ਹਾਂ ਦੀ ਇਸ ਅਸਫਲਤਾ ਵਿਚੋਂ ਪਰਿਸਥਿਤੀਆਂ ਦੀ ਪ੍ਰਬਲਤਾ ਅਤੇ ਜਟਿਲਤਾ ਦਾ ਯਥਾਰਥ ਉਘੜਦਾ ਹੈ। ਟਿਵਾਣਾ ਦੀਆਂ ਨਾਇਕਾਵਾਂ ਜਾਂ ਅਨਾਇਕਾਵਾਂ ਇੰਜ ਪਰਾਧੀਨਤਾ ਦੀ ਸਥਿਤੀ ਦੇ ਬੰਧਨਾਂ ਤੋਂ ਉੱਪਰ ਉੱਠਣ ਦਾ ਯਤਨ ਨਹੀਂ ਕਰਦੀਆਂ, ਉਨ੍ਹਾਂ ਦੇ ਵਤੀਰੇ ਦਾ ਮੁੱਖ ਲੱਛਣ ਪ੍ਰਵਾਨਗੀ ਹੈ। ਉਹ ਵਿਵਸਥਾ ਵਲੋਂ ਹੁੰਦੀ ਜ਼ਿਆਦਤੀ ਵਿਰੁੱਧ ਜੇ ਕੋਈ ਰੋਸ ਪ੍ਰਗਟ ਕਰਦੀਆਂ ਹਨ ਤਾਂ ਸਿਰਫ਼ ਭਾਵੁਕਤਾ ਦੀ ਸ਼ਕਲ ਵਿਚ। ਵਿਰੋਧੀ ਧਿਰ ਨੂੰ ਮਾਰਨ ਦੀ ਥਾਂ ਉਹ ਸਿਰਫ਼ ਆਪਣੇ ਆਪ ਨੂੰ ਮਾਰਨਾ ਬਿਹਤਰ ਸਮਝਦੀਆਂ ਹਨ। ਆਪਣੇ ਆਪ ਨੂੰ ਮਾਰਨ ਨੂੰ ਹੀ ਉਹ ਰੋਸ ਦਾ ਪ੍ਰਗਟਾਵਾ ਜਾਣਦੀਆਂ ਹਨ। ਉਨ੍ਹਾਂ ਦੀ ਜ਼ਿੰਦਗੀ ਵਿਚ ਕਈ ਅਜੇਹੇ ਮੌਕੇ ਆਉਂਦੇ ਹਨ ਜਦੋਂ ਉਹ ਚਾਹੁਣ ਤਾਂ ਆਪਣੀ ਜ਼ਿੰਦਗੀ ਦਾ ਰੁਖ਼ ਬਦਲ ਸਕਦੀਆਂ ਹਨ, ਪਰ ਰੋਸ ਦੀ ਭਾਵੁਕ ਰੁਚੀ ਕਰਕੇ ਅਜੇਹਾ ਨਹੀਂ ਕਰਦੀਆਂ। **ਤੀਲੀ ਦਾ ਨਿਸ਼ਾਨ** ਦੀ ਵਿਧਵਾ ਕਿਰਨ ਨੂੰ ਯੋਗ ਵਰ ਨਾਲ ਦੂਜਾ ਵਿਆਹ ਕਰਨ ਦੇ ਮੌਕੇ ਹਾਸਿਲ ਹੁੰਦੇ ਹਨ, ਪਰ ਉਹ ਵਿਧਵਾ ਰਹਿ ਕੇ ਜੀਵਨ ਬਿਤਾਉਣ ਨੂੰ ਤਰਜੀਹ ਦੇਂਦੀ ਹੈ। ਇੰਜ ਲਾਚਾਰੀ ਉਸ ਦੀ ਮਜਬੂਰੀ ਨਹੀਂ ਪਸੰਦ ਬਣ ਜਾਂਦੀ ਹੈ। ਇਹ ਪਸੰਦ 'ਦੁੱਖ ਵਿਚੋਂ ਨਾਇਕੀ ਵਡਿੱਤਣ ਲੱਭਣ ਦੀ ਲਾਲਸਾ ਦੀ ਉਪਜ' ਹੈ।[21] **ਵਾਟ ਹਮਾਰੀ** ਦੀ ਨਾਇਕਾ ਕੰਵਲ ਜਾਣ ਬੁੱਝ ਕੇ ਇਕ ਘੱਟ ਪੜ੍ਹੇ ਦੁਹਾਜੂ ਨੌਜਵਾਨ ਨਾਲ ਵਿਆਹ ਕਰਦੀ ਹੈ ਅਤੇ ਔਖਾ ਕਿਰਸਾਣੀ ਜੀਵਨ ਸਹੇੜਦੀ ਹੈ। ਅਜਿਹਾ ਉਹ ਸਿਰਫ਼ ਇਸ ਲਈ ਕਰਦੀ ਹੈ ਕਿਉਂਕਿ ਉਹ ਵਿਆਹ ਦੀ ਦੌੜ ਵਿਚ ਆਪਣੇ ਸਾਂਵਲੇ ਰੰਗ ਕਰਕੇ ਗੋਰੀਆਂ ਭੈਣਾਂ ਨਾਲੋਂ ਪਿੱਛੇ ਰਹਿ ਗਈ ਸੀ। ਇਸ ਹਾਲਤ ਵਿਰੁੱਧ ਉਹ ਆਪਣੇ ਆਪ ਨੂੰ ਕਸ਼ਟ ਵਿਚ ਪਾ ਕੇ ਰੋਸ ਪ੍ਰਗਟ ਕਰਦੀ ਹੈ। ਰੋਸ ਪ੍ਰਗਟ ਕਰਨ ਦੀ ਇਸ ਵਿਧੀ ਨਾਲ ਸਮਾਜ ਵਿਚ ਪ੍ਰਚਲਿਤ ਗ਼ਲਤ ਸੋਚਾਂ ਵਿਅੰਗ ਦਾ ਵਿਸ਼ੇ ਤਾਂ ਬਣਦੀਆਂ ਹਨ ਪਰ ਇਨ੍ਹਾਂ ਸੋਚਾਂ ਦੇ ਯਥਾਰਥ ਦੀ ਗਹਿਰਾਈ ਵਿਚ ਉਤਰਨ ਵਿਚ ਸਹਾਇਤਾ ਨਹੀਂ ਮਿਲਦੀ। ਯਥਾਰਥ ਦੇ ਨਿਰੂਪਣ ਲਈ ਕਿਸੇ ਅਜਿਹੀ ਸਥਿਤੀ ਦਾ ਬਣਨਾ ਜ਼ਰੂਰੀ ਹੈ ਜਿਸ ਵਿਚ ਮਨੁੱਖ ਯਤਨ ਦੀ ਪੱਧਰ ਉੱਤੇ ਆਪਣੇ ਆਲੇ-ਦੁਆਲੇ ਨਾਲ ਕਿਸੇ ਟਕਰਾਉ ਜਾਂ ਤਨਾਉ ਵਿਚ ਆਵੇ। ਦਲੀਪ ਕੌਰ ਟਿਵਾਣਾ ਦੇ ਇਸਤ੍ਰੀ ਪਾਤਰ ਅਜਿਹਾ ਨਹੀਂ ਕਰਦੇ ਜਿਸ ਲਈ ਉਸ ਦੇ ਨਾਵਲਾਂ ਵਿਚ ਯਥਾਰਥ ਨੂੰ ਚਿਤ੍ਰਨ ਦੀ ਉਸ ਭਾਂਤ ਦੀ ਸੰਭਾਵਨਾ ਨਹੀਂ ਉਪਜਦੀ ਜਿਸ ਭਾਂਤ ਦੀ ਸੰਭਾਵਨਾ ਗੁਰਦਿਆਲ ਸਿੰਘ ਦੇ ਨਾਵਲਾਂ ਵਿਚ ਉਪਜੀ ਹੈ। ਉਸ ਦੇ ਕੁਝ ਨਾਵਲਾਂ ਦੇ ਇਸਤ੍ਰੀ ਪਾਤਰ ਸਹਿਣਸ਼ੀਲਤਾ ਦੀ ਥਾਂ ਦੁਬਿਧਾ ਦੇ ਧਰਾਤਲ ਉੱਤੇ ਵਿਚਰਦੇ ਹਨ ਜੋ ਉਨ੍ਹਾਂ ਦੀ ਇਤਿਹਾਸਕ ਅਤੇ ਮਨੋਵਿਗਿਆਨਕ ਸਥਿਤੀ ਵਿਚੋਂ ਉਪਜਦੀ ਹੈ। ਅਜਿਹੇ

ਨਾਵਲਾਂ ਵਿਚ, ਨਿਰਸੰਦੇਹ, ਉਸ ਦਾ ਯਥਾਰਥ-ਚਿਤ੍ਰਣ ਵਧੇਰੇ ਸੰਤੋਖਮਈ ਹੈ। ਇਸ ਸੰਬੰਧ ਵਿਚ **ਏਹੁ ਹਮਾਰਾ ਜੀਵਣਾ** ਅਤੇ **ਦੂਸਰੀ ਸੀਤਾ** ਤੋਂ ਇਲਾਵਾ **ਸੂਰਜ ਤੇ ਸਮੁੰਦਰ** (ਮਿਤੀਹੀਣ) ਵਰਣਨ ਯੋਗ ਹੈ। **ਸੂਰਜ ਤੇ ਸਮੁੰਦਰ** ਦੀ ਮੁੱਖ ਪਾਤਰ ਸੋਨਾ ਭਾਰਤੀ ਇਸਤ੍ਰੀ ਦੇ ਪਤੀਬ੍ਰਤ ਦੀ ਲਛਮਣ-ਰੇਖਾ ਨਹੀਂ ਉਲੰਘਦੀ ਹਾਲਾਂ ਕਿ ਇਸ ਦੀ ਸੰਭਾਵਨਾ ਬਣਦੀ ਹੈ। ਉਸ ਦਾ ਪਤੀ ਖੁੱਲ੍ਹੇ ਜਿਨਸੀ ਵਿਚਾਰਾਂ ਦਾ ਦੰਭ ਰਚਦਾ ਹੈ। ਸੋਨਾ ਇਸ ਵਿਰੁੱਧ ਵਿਦ੍ਰੋਹੀ ਭਾਵ ਦੇ ਬਾਵਜੂਦ ਪਤੀਬ੍ਰਤ ਦੀ ਲਛਮਣ-ਰੇਖਾ ਨਹੀਂ ਉਲੰਘਦੀ ਹਾਲਾਂ ਕਿ ਇਸ ਦੀ ਸੰਭਾਵਨਾ ਬਣਦੀ ਹੈ। ਇਹ ਸਥਿਤੀ ਭਾਰਤੀ ਇਸਤ੍ਰੀ ਦੇ ਸੰਸਕਾਰਾਂ ਦੇ ਯਥਾਰਥ ਨੂੰ ਉਜਾਗਰ ਕਰਨ ਵਿਚ ਸਹਾਈ ਹੁੰਦੀ ਹੈ। ਪਰ ਸਮੱਸਿਆ ਇਹ ਹੈ ਕਿ ਇਸ ਵਿਚ ਲਛਮਣ-ਰੇਖਾ ਨ ਉਲੰਘਣ ਦੇ ਫ਼ੈਸਲੇ ਦਾ ਮੂਲ ਆਧਾ ਪੀੜਨ ਦੇ ਮੋਹ ਵਿਚ ਹੈ। ਇਹ ਮੋਹ ਟਿਵਾਣਾ ਦੇ ਲਗ ਪਗ ਹਰ ਨਾਵਲ ਵਿਚ ਘੱਟ ਜਾਂ ਵੱਧ ਮਾਤਰਾ ਵਿਚ ਮਿਲਦਾ ਹੈ ਅਤੇ ਇਸ ਮੋਹ ਕਰਕੇ ਹੀ ਟਿਵਾਣਾ ਆਪਣੇ ਉੱਤਮ ਤੋਂ ਉੱਤਮ ਨਾਵਲ ਵਿਚ ਵੀ ਯਥਾਰਥ-ਚਿਤ੍ਰਣ ਨਾਲੋਂ ਭਾਵੁਕਤਾ ਨਾਲ ਵਧੇਰੇ ਜੁੜੀ ਜਾਪਦੀ ਹੈ। ਏਸੇ ਕਰਕੇ ਹੀ ਆਲੋਚਕਾਂ ਦਾ ਖ਼ਿਆਲ ਹੈ ਕਿ ਟਿਵਾਣਾ ਦੇ ਬਹੁਤੇ 'ਨਾਵਲਾਂ ਦੀਆਂ ਨਾਇਕਾਵਾਂ ਦੁਖਾਂਤ ਦਾ ਸਰਾਪ ਆਪਣੀ ਮੂਲ ਸਥਿਤੀ ਕਰਕੇ ਘੱਟ ਤੇ ਲੇਖਿਕਾ ਦੀ ਭਾਵੁਕ ਚੋਣ ਕਰਕੇ ਵਧੇਰੇ ਭੋਗਦੀਆਂ ਹਨ'।[22] ਇਸ ਨੂੰ ਲੇਖਿਕਾ ਦੀ 'ਸੰਕਟ ਨੀਤੀ' ਦੀ ਉਪਜ ਆਖਿਆ ਗਿਆ ਹੈ।[23] ਇਸ ਸੰਕਟ ਨੀਤੀ ਨੂੰ ਲੇਖਿਕਾ ਦਾ 'ਪੀੜਾ-ਮੋਹ' ਵੀ ਆਖਿਆ ਗਿਆ ਹੈ ਜੋ 'ਉਸ ਦੀਆਂ ਨਾਇਕਾਵਾਂ ਨੂੰ ਸਦਾ ਉਨ੍ਹਾਂ ਦੇ ਵਿਤ ਦੀ ਉਲਟ ਦਿਸ਼ਾ ਵਿਚ ਖਿੱਚਦਾ ਜਾਪਦਾ ਹੈ'।[24] ਕਹਿਣ ਦਾ ਮਤਲਬ ਇਹ ਹੈ ਕਿ ਵਿਵਸਥਾ ਦੇ ਟਾਕਰੇ ਵਿਚ ਵਿਅਕਤੀ ਦੀ ਲਾਚਾਰੀ ਮਨੁੱਖੀ ਜੀਵਨ ਦਾ ਭਾਵੇਂ ਇਕ ਵਾਸਤਵਿਕ ਪੱਖ ਹੈ ਪਰ ਪੂਰੇ ਯਥਾਰਥ ਨੂੰ ਕੇਵਲ ਇਕ ਪੱਖ ਦੁਆਰਾ ਉਜਾਗਰ ਨਹੀਂ ਕੀਤਾ ਜਾ ਸਕਦਾ, ਇਸ ਨਾਲ ਕੁਝ ਸੀਮਿਤ ਪੱਖ ਹੀ ਉਘੜ ਸਕਦੇ ਹਨ ਜਿਵੇਂ ਕਿ **ਦੂਸਰੀ ਸੀਤਾ** ਵਿਚ ਉਘੜੇ ਹਨ। ਲਾਚਾਰੀ ਜੇ ਯਤਨ ਦੇ ਬਾਵਜੂਦ ਕਿਸੇ ਸਥਿਤੀ ਦਾ ਅਨਿਵਾਰੀ ਸਿੱਟਾ ਹੋਵੇ ਤਾਂ ਉਹ ਯਥਾਰਥ-ਚਿਤ੍ਰਣ ਦੀ ਵਧੇਰੇ ਸੰਤੋਖਮਈ ਜੁਗਤ ਬਣ ਸਕਦੀ ਹੈ। ਯਤਨ ਤੋਂ ਖ਼ਾਲੀ ਲਾਚਾਰੀ ਵਿਚ ਇਹ ਸੰਭਾਵਨਾ ਨਹੀਂ ਹੋ ਸਕਦੀ। ਅਸਲੀਅਤ ਤਾਂ ਇਹ ਹੈ ਕਿ ਵੱਡੇ ਤੋਂ ਵੱਡਾ ਯਤਨ ਵੀ ਇਤਿਹਾਸਕ ਦੁਖਾਂਤ ਦੀ ਲਪੇਟ ਵਿਚ ਆ ਸਕਦਾ ਹੈ, ਪਰ ਅਜਿਹੇ ਯਤਨ ਦੀ ਦੁਖਾਂਤ-ਹੋਣੀ ਦੀ ਪ੍ਰਕਿਰਿਆ ਯਥਾਰਥ-ਚਿਤ੍ਰਣ ਵਿਚ ਵੀ, ਨਿਰਸੰਦੇਹ, ਇਕ ਵੱਡੇ ਰੂਪ ਵਿਚ ਸਹਾਈ ਹੋਵੇਗੀ। ਟਿਵਾਣਾ ਆਪਣੇ ਨਾਵਲਾਂ ਵਿਚ ਨਾਇਕਤਵ ਅਤੇ ਅਨਾਇਕਤਵ ਵਲ ਦੁਵੱਲਤਾ ਦੀ ਰੁਚੀ ਕਰਕੇ ਇਸ ਮਸਲੇ ਨਾਲ ਸਿੱਧੀ ਸਨਮੁਖ ਨਹੀਂ ਹੁੰਦੀ। ਇਹੀ ਕਾਰਣ ਹੈ ਕਿ 1960 ਤੋਂ ਪਿੱਛੋਂ ਉਪਜੇ ਅਨਾਇਕ-ਕੇਂਦ੍ਰਿਤ ਨਾਵਲ ਨਾਲ ਉਪਜੀਆਂ ਸੰਭਾਵਨਾਵਾਂ ਵਿਚ ਉਸ ਦੇ ਸਥਾਨ ਬਾਰੇ ਆਲੋਚਕ ਵਿਸ਼ੇਸ਼ ਉਤਸ਼ਾਹਪੂਰਣ ਨਹੀਂ ਹਨ।

ਯਥਾਰਥ-ਚਿਤ੍ਰਣ ਲਈ ਯਤਨ ਨੂੰ ਪਰਿਸਥਿਤੀਆਂ ਨਾਲ ਟਕਰਾਉ ਵਿਚ ਚਿਤ੍ਰਨਾ ਜ਼ਰੂਰੀ ਹੈ। ਇਸ ਮੰਤਵ ਲਈ ਯਤਨ ਦੇ ਤਹੱਈਏ ਦਾ ਸੰਕੇਤ ਦੇ ਦੇਣਾ ਕਾਫ਼ੀ ਨਹੀਂ, ਜਿਵੇਂ ਕਿ ਬਲਦੇਵ ਸਿੰਘ ਦੇ ਨਾਵਲ **ਦੂਸਰਾ ਹੀਰੋਸ਼ੀਮਾ** (1977) ਦੇ ਅੰਤ ਵਿਚ ਕੀਤਾ ਗਿਆ ਹੈ। ਇਸ ਨਾਵਲ ਵਿਚ ਕਿਰਸਾਣੀ ਸਮਾਜ ਵਿਚ ਬਦਲੇ ਦੇ ਘਾਤਕ ਸੰਸਕਾਰ ਕਾਰਣ ਹੁੰਦੀ ਤਬਾਹੀ ਨੂੰ ਦੂਸਰਾ ਹੀਰੋਸ਼ੀਮਾਂ ਦੇ ਰੂਪਕ ਰਾਹੀਂ ਦਰਸਾਇਆ ਗਿਆ ਹੈ। ਨਾਵਲ ਦੀ ਨਾਇਕਾ ਇਸ ਦੁਖਾਂਤ ਸਥਿਤੀ ਵਿਰੁੱਧ ਵਿਦ੍ਰੋਹ ਦੇ ਭਾਵ ਵਿਚ ਉੱਤੇਜਿਤ ਹੋ ਕੇ ਨਾਵਲ ਦੇ ਅੰਤ ਵਿਚ ਤਹੱਈਆ ਕਰਦੀ ਹੈ ਕਿ ਉਹ ਦੂਸਰੀ ਵੱਡੀ ਜੰਗ ਵਿਚ ਐਟਮ ਬੰਬ ਦੇ ਧਮਾਕੇ ਨਾਲ ਬਾਂਝ ਹੋ ਗਈ ਹੀਰੋਸ਼ੀਮਾ ਦੀ ਧਰਤੀ ਵਾਂਗ ਪਿੰਡ ਦੇ ਵਿਰੋਧੀ ਪਰਿਵਾਰਾਂ ਦੀ ਜ਼ਿੰਦਗੀ ਨੂੰ 'ਵੀਅਤਨਾਮ' ਨਹੀਂ ਬਣਨ ਦੇਵੇਗੀ ਅਤੇ ਦੋਨਾਂ ਪਰਿਵਾਰਾਂ ਵਲੋਂ ਆਪ ਪ੍ਰਾਸ਼ਚਿਤ ਕਰਨ ਦਾ ਪ੍ਰਣ ਕਰਦੀ ਹੈ। ਪਰੰਤੂ, ਉਸ ਦੇ ਇਸ ਪ੍ਰਣ ਨੂੰ ਨਾਵਲ ਵਿਚ ਪਰਿਸਥਿਤੀਆਂ ਨਾਲ ਵਾਸਤਵਿਕ ਮੁੱਠਭੇੜ ਦੀ ਪ੍ਰਕਿਰਿਆ ਵਿਚ ਨਹੀਂ ਵਿਖਾਇਆ ਗਿਆ। ਨਾਵਲ ਦੇ ਸ਼ੁਰੂ ਵਿਚ ਪਿੰਡ ਦਾ ਇਕ ਚੰਗਾ ਪਾਤਰ ਜਗਤਾਰ ਪਿੰਡ ਦੇ ਸਰਪੰਚ ਦੀ ਸਾਜ਼ਿਸ਼ ਦਾ ਸਿੱਟਾ ਮਾਰਿਆ ਜਾਂਦਾ ਹੈ, ਕਿਉਂਕਿ ਉਹ ਪਿੰਡ ਦੇ ਸੁਧਾਰ ਲਈ ਕੰਮ ਕਰਨ ਕਰਕੇ ਏਨਾ ਲੋਕ-ਪ੍ਰਿਯ ਹੋ ਗਿਆ ਸੀ ਕਿ ਸਰਪੰਚ ਨੂੰ ਉਸ ਦੀ ਲੋਕ-ਪ੍ਰਿਯਤਾ ਆਪਣੀ ਸਿਆਸੀ ਤਾਕਤ ਲਈ ਖ਼ਤਰਾ ਜਾਪਣ ਲੱਗ ਪਈ ਸੀ। ਵਾਸਤਵਿਕਤਾ ਦੀ ਪੱਧਰ ਉਤੇ ਨਾਇਕਾ ਦੇ ਅੰਤ ਵਿਚ ਲਏ ਪ੍ਰਣ ਨਾਲ ਵੀ ਐਸੀ ਹੀ ਦੁਖਾਂਤ ਹੋਣੀ ਵਾਪਰ ਸਕਦੀ ਹੈ। ਪਰੰਤੂ, ਨਾਵਲਕਾਰ ਪ੍ਰਗਤੀਵਾਦੀ ਭਾਵੁਕਤਾ ਕਰਕੇ ਨਾਵਲ ਦੇ ਸ਼ੁਰੂ ਵਿਚ ਦਿਖਾਈ ਸੰਭਾਵਨਾ ਨੂੰ ਨਾਵਲ ਦੇ ਅੰਤ ਵਿਚ ਪ੍ਰਾਪਤ ਸਥਿਤੀ ਵਿਚ ਨਜ਼ਰ-ਅੰਦਾਜ਼ ਕਰ ਜਾਂਦਾ ਹੈ। ਨਤੀਜਾ ਇਹ ਹੁੰਦਾ ਹੈ ਕਿ ਨਾਵਲ ਕਿਰਸਾਣੀ ਸਮਾਜ ਦੀ ਸੰਸਕ੍ਰਿਤੀ ਦੇ ਸਿਰਫ਼ ਘਾਤਕ ਪੱਖ ਨੂੰ ਵਿਖਾਉਣ ਤਕ ਸੀਮਿਤ ਰਹਿ ਜਾਂਦਾ ਹੈ ਅਤੇ ਇਸ ਦੇ ਆਰਥਿਕ ਜਾਂ ਸ੍ਰੇਣਿਕ ਮੂਲ ਵਿਚ ਨਹੀਂ ਉਤਰਦਾ ਜਿਵੇਂ ਕਿ ਗੁਰਦਿਆਲ ਸਿੰਘ **ਅੱਧ ਚਾਨਣੀ ਰਾਤ** ਵਿਚ ਇਸ ਨੂੰ ਹੇਠਲੇ ਪੱਲੇ ਵਾਲੇ ਅਤੇ ਉਤਲੇ ਪੱਲੇ ਵਾਲੇ ਜੱਟਾਂ ਦੀਆਂ ਸ੍ਰੇਣਿਕ ਕਦਰਾਂ-ਕੀਮਤਾਂ ਦੇ ਸੰਦਰਭ ਵਿਚ ਚਿਤ੍ਰਦਾ ਹੈ। **ਦੂਸਰਾ ਹੀਰੋਸ਼ੀਮਾ** (1977) ਕਿਰਸਾਣੀ ਸੰਸਕ੍ਰਿਤੀ ਦਾ ਵਿਸ਼ੈ ਲੈਣ ਕਰ ਕੇ ਗੁਰਦਿਆਲ ਸਿੰਘ ਵਾਲੀ ਪਰੰਪਰਾ ਵਿਚ ਉਭਰਿਆ ਨਾਵਲ ਹੈ। ਪਰ ਨਾਇਕਾ ਨੂੰ ਪ੍ਰਗਤੀਵਾਦੀ ਨਾਵਲ ਵਾਲੀਆਂ ਨਾਇਕਾਵਾਂ ਦਾ ਆਕਾਰ ਦੇਣ ਦੀ ਕੋਸ਼ਿਸ਼ ਕਰ ਕੇ ਯਥਾਰਥ-ਚਿਤ੍ਰਣ ਦੀਆਂ ਸੰਭਾਵਨਾਵਾਂ ਵਿਚ ਊਣਾ ਰਹਿ ਗਿਆ ਹੈ।

ਬਲਬੀਰ ਸਿੰਘ ਸੰਧੂ ਦਾ **ਧੂੜ ਉਡਦੀ ਰਹੀ** (1970) ਅਤੇ ਓਮ ਪ੍ਰਕਾਸ਼ ਗਾਸੋ ਦਾ **ਪੰਜ ਨਾਦ** (1970) ਵੀ ਕੁਝ ਏਸੇ ਪ੍ਰਕਾਰ ਦੀ ਸਮੱਸਿਆ ਦੇ ਸੂਚਕ ਹਨ। '**ਪੰਜ ਨਾਦ** ਵਿਚ ਖਿਰਜੂ, ਕਾਕੜ, ਰੇਸ਼ਮਾ ਤੇ ਵਲਾਇਤੀ ਆਦਿ ਵਰਗੇ ਪਾਤਰਾਂ ਦੀ ਸਥਿਤੀ ਪ੍ਰਕ੍ਰਿਤੀਵਾਦੀ ਦ੍ਰਿਸ਼ਟੀ ਤੋਂ ਬੜੀ ਵਾਸਤਵਿਕ ਹੈ'।[25] ਪਰੰਤੂ, ਗਾਸੋ 'ਵਾਸਤਵਿਕਤਾ ਦੀ ਹਰ ਤਸਵੀਰ ਨੂੰ ਨਿਰਪੇਖ ਸਿੱਧਾਂਤ ਦੀ ਨੱਥ ਨਾਲ ਸੋਧਵਾਦੀ ਦਿਸ਼ਾ' ਵਿਚ ਖਿੱਚਣ ਦੀ

ਕੋਸ਼ਿਸ਼ ਕਰਦਾ ਹੈ ।[26] ਇਹ ਸੁਭਾਵਕ ਹੀ ਉਸ ਦੇ ਨਾਵਲਾਂ ਨੂੰ ਅੰਤ ਨਾਇਕ-ਪਾਤਰਾਂ ਅਤੇ ਉਨ੍ਹਾਂ ਦੀ ਭਾਵੁਕਤਾ ਦੁਆਲੇ ਜੋੜ ਦੇਂਦੀ ਹੈ ।

ਬਲਦੇਵ ਸਿੰਘ ਦਾ ਦੂਸਰਾ ਨਾਵਲ **ਕੱਲਰੀ ਧਰਤੀ** (ਮਿਤੀਹੀਣ) ਜੋ **ਦੂਸਰਾ ਹੀਰੋਸ਼ੀਮਾ** ਨਾਲੋਂ ਘਟ ਪ੍ਰਸਿਧ ਹੈ, ਇਸ ਲਿਹਾਜ਼ ਨਾਲ ਵਧੇਰੇ ਸੰਤੋਖਮਈ ਰਚਨਾ ਮੰਨੀ ਜਾ ਸਕਦੀ ਹੈ । **ਕੱਲਰੀ ਧਰਤੀ** ਵਿਚ ਕਿਰਸਾਣੀ ਸੰਸਕ੍ਰਿਤੀ ਦਾ ਸੰਕਟ ਕੁੱਸਾ ਦੇ **ਰਾਤ ਦੇ ਰਾਹੀ** ਵਾਂਗ ਵਿਆਹ ਦੀ ਸੰਸਥਾ ਦੇ ਸੰਦਰਭ ਵਿਚ ਚਿਤ੍ਰਿਆ ਗਿਆ ਹੈ ਅਤੇ ਕਿਰਸਾਣੀ ਨੂੰ ਆਪਣੀਆਂ ਸਾਂਸਕ੍ਰਿਤਿਕ ਕਦਰਾਂ-ਕੀਮਤਾਂ ਦੇ ਹੱਥੋਂ ਪੀੜਿਤ ਹੁੰਦੀ ਵਿਖਾਇਆ ਹੈ । ਇਸ ਸਮੱਸਿਆ ਨੂੰ ਇਕ ਗ਼ਰੀਬ ਕਿਰਸਾਣ ਵਿਧਵਾ ਦੀ ਧੀ ਸੀਬੋ ਦੇ ਵਿਆਹ ਦੁਆਲੇ ਬੁਣਿਆ ਗਿਆ ਹੈ । ਕਿਰਸਾਣੀ ਦੇ ਜ਼ਮੀਨ ਦੀ ਮਾਲਿਕੀ ਨਾਲ ਮੋਹ ਦਾ ਸਿੱਟਾ ਸੀਬੋ ਦਾ ਗ਼ਰੀਬ ਪਰ ਯੋਗ ਵਰ ਨਾਲ ਰਿਸ਼ਤਾ ਸੀਬੋ ਦੀ ਮਾਂ ਨੂੰ ਪ੍ਰਵਾਨ ਨਹੀਂ । ਧਨੀ ਕਿਰਸਾਣਾਂ ਦੇ ਘਰ ਇਹ ਰਿਸ਼ਤਾ ਦਾਜ ਦੇ ਝਗੜੇ ਕਰਕੇ ਨਹੀਂ ਹੋ ਸਕਦਾ । ਅੰਤ ਜ਼ਰਾ ਵਡੇਰੀ ਉਮਰ ਦੀ ਹੋ ਕੇ ਸੀਬੋ ਮਜਬੂਰਨ ਡਰਾਈਵਰ ਨਾਲ ਵਿਆਹੀ ਜਾਂਦੀ ਹੈ । ਸੀਬੋ ਦੇ ਇਸ ਦੁਖਾਂਤ ਦਾ ਦੋਸ਼ ਨਾਨਕ ਸਿੰਘ ਵਾਂਗ ਕਿਸੇ ਸਦਾਚਾਰਕ ਦ੍ਰਿਸ਼ਟੀਕੋਣ ਤੋਂ ਕੁਟ ਵਿਅਕਤੀਆਂ ਦੇ ਕਿਰਦਾਰ ਵਿਚ ਨਹੀਂ ਬਲਕਿ ਕਿਰਸਾਣੀ ਦੀਆਂ ਸੰਸਥਾਗਤ ਕਦਰਾਂ-ਕੀਮਤਾਂ ਵਿਚ ਨਿਸ਼ਚਿਤ ਕੀਤਾ ਗਿਆ ਹੈ ।[27] ਕੁੱਸਾ ਨੇ **ਰੋਹੀ ਬੀਆਬਾਨ** ਵਿਚ ਕਿਰਸਾਣੀ ਦੇ de-class ਨ ਹੋ ਸਕਣ ਦੇ ਇਤਿਹਾਸਕ ਵਰਤਾਰੇ ਵਿਚੋਂ ਉਪਜਣ ਵਾਲੇ ਦੁਖਾਂਤ ਨੂੰ ਚਿਤ੍ਰਿਆ ਹੈ । ਬਲਦੇਵ ਸਿੰਘ ਕਿਰਸਾਣੀ ਦੇ ਦੁਖਾਂਤ ਦਾ ਕਾਰਣ ਬੇਜ਼ਮੀਨ ਹੋ ਰਹੀ ਕਿਰਸਾਣੀ ਦੀ ਜ਼ਿਮੀਦਾਰਾਂ ਵਾਲੀ ਹਉਂ ਵਿਚ ਲਭਦਾ ਹੈ । ਇਸ ਗੁਣ ਦੀ ਸਾਂਝ ਦੇ ਬਾਵਜੂਦ **ਕੱਲਰੀ ਧਰਤੀ, ਰੋਹੀ ਬੀਆਬਾਨ** ਵਰਗੀ ਸਮਰਥ ਰਚਨਾ ਨਹੀਂ ਬਣ ਸਕਿਆ । ਇਸ ਦੀ ਵਜ੍ਹਾ ਇਹ ਹੈ ਕਿ ਜਿਥੇ **ਰੋਹੀ ਬੀਆਬਾਨ** ਵਿਚ ਬੇਜ਼ਮੀਨ ਹੋ ਰਹੀ ਕਿਰਸਾਣੀ ਨੂੰ ਇਕ ਤੋਂ ਜ਼ਿਆਦਾ ਪੱਧਰਾਂ ਉਤੇ ਗੰਭੀਰ ਇਤਿਹਾਸਕ ਸੰਕਟ ਵਿਚੋਂ ਗੁਜ਼ਰਦੇ ਵਿਖਾਇਆ ਗਿਆ ਹੈ, ਉਥੇ **ਕੱਲਰੀ ਧਰਤੀ** ਵਿਚ ਕਿਰਸਾਣੀ ਦਾ ਸੰਕਟ ਸਿਰਫ਼ ਇਕੋ ਪੱਧਰ ਉਤੇ ਚਿਤ੍ਰਿਆ ਗਿਆ ਹੈ । ਨਾਵਲ ਦਾ ਸਿਰਲੇਖ 'ਕੱਲਰੀ ਧਰਤੀ' ਕਿਰਸਾਣੀ ਦੇ ਸੰਕਟ ਦੇ ਇਤਿਹਾਸਕ ਪੱਖ ਨੂੰ ਸੰਕੇਤਿਤ ਕਰਨ ਦੀ ਥਾਂ ਇਸ ਨੂੰ ਮੂਲੋਂ ਹੀ ਅਣਉਪਜਾਊ ਦਰਸਾਉਂਦਾ ਹੈ । ਇਹ ਦ੍ਰਿਸ਼ਟੀਕੋਣ ਸਨਕੀਪੁਣੇ ਦਾ ਪ੍ਰਭਾਵ ਦੇਂਦਾ ਹੈ । ਸਨਕੀਪੁਣੇ ਨਾਲ ਯਥਾਰਥ ਦੀ ਕਠੋਰਤਾ ਉੱਤੇ ਚੋਟ ਤਾਂ ਹੋ ਸਕਦੀ ਹੈ, ਪਰ ਇਸ ਨੂੰ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਸਮਝਿਆ ਜਾਂ ਸੋਧਿਆ ਨਹੀਂ ਜਾ ਸਕਦਾ । **ਕੱਲਰੀ ਧਰਤੀ** ਵਿਚ ਯਥਾਰਥ-ਚਿਤ੍ਰਣ ਦੀ ਮੁੱਖ ਸਮੱਸਿਆ ਕੁੱਸਾ ਦੇ **ਰੋਹੀ ਬੀਆਬਾਨ** ਵਰਗੀ ਇਤਿਹਾਸਕ ਦ੍ਰਿਸ਼ਟੀ ਦੀ ਥੁੜ ਹੈ । **ਰੋਹੀ ਬੀਆਬਾਨ** ਵਿਚ ਇਤਿਹਾਸਕ ਦ੍ਰਿਸ਼ਟੀ ਕੇਂਦਰੀ ਪਾਤਰ ਗੋਰੇ ਦੇ ਵਿਭਿੰਨ ਯਤਨਾਂ ਦੇ ਵਿਭਿੰਨ ਇਤਿਹਾਸਕ ਪਰਿਸਥਿਤੀਆਂ ਨਾਲ ਟਕਰਾਉ ਵਿਚੋਂ ਉਪਜਦੀ ਹੈ । **ਕੱਲਰੀ ਧਰਤੀ** ਵਿਚ ਸੀਬੋ ਦਾ ਸੰਘਰਸ਼ ਯਤਨਾਂ ਅਤੇ ਪਰਿਸਥਿਤੀਆਂ

ਦੇ ਇਤਿਹਾਸਕ ਟਕਰਾਉ ਦੇ ਸੰਦਰਭ ਵਿਚ ਨਹੀਂ ਚਿਤ੍ਰਿਆ ਗਿਆ। ਇਤਿਹਾਸਕ ਸੰਦਰਭ ਉਸਾਰਨ ਲਈ ਸੀਬੋ ਦੇ ਸੰਘਰਸ਼ ਨੂੰ **ਰੋਹੀ ਬੀਆਬਾਨ** ਦੇ ਗੋਰੇ ਵਰਗੀ ਇਕ ਲੰਮੀ ਦੌੜ ਦੇ ਰੂਪ ਵਿਚ ਸਿਰਜਣਾ ਲੋੜੀਂਦਾ ਸੀ, **ਕੱਲਰੀ ਧਰਤੀ** ਇਸ ਨੂੰ ਛੋਟੀ ਦੌੜ ਦੀ ਪੱਧਰ ਉਤੇ ਚਿਤ੍ਰਨ ਕਰਕੇ ਹੀ ਯਥਾਰਥ-ਚਿਤ੍ਰਣ ਦੀਆਂ ਸੰਭਾਵਨਾਵਾਂ ਵਿਚ ਊਣੀ ਰਹਿ ਗਈ ਰਚਨਾ ਹੈ।

ਬਸੰਤ ਕੁਮਾਰ ਰਤਨ ਦੇ ਨਾਵਲ **ਸੱਤ ਵਿੱਢਾ ਖੂਹ** (1978) ਦੀ ਸਮੱਸਿਆ ਵੀ ਯਤਨ-ਵਿਹੂਣੇ ਅਨਾਇਕ ਪਾਤਰਾਂ ਦੁਆਲੇ ਬੁਣਿਆ ਹੋਣ ਵਿਚ ਹੈ। ਇਸ ਵਿਚ ਨਿਮਨ ਸ਼੍ਰੇਣੀ ਦੀ ਗ਼ਰੀਬੀ ਅਤੇ ਅਗਿਆਨਤਾ ਦਾ ਚਿਤ੍ਰਣ ਹੈ ਤੇ ਕਾਨੂੰਨ ਅਤੇ ਸਰਕਾਰੀ ਅਫ਼ਸਰਾਂ ਦੀ ਕਠੋਰਤਾ ਉਤੇ ਵਿਅੰਗ ਹੈ। ਗ਼ਰੀਬੀ ਦਾ ਚਿਤ੍ਰਣ ਤਰਸ ਪੈਦਾ ਕਰਦਾ ਹੈ ਅਤੇ ਕਠੋਰਤਾ ਦਾ ਚਿਤ੍ਰਣ ਰੋਹ ਉਪਜਾਉਂਦਾ ਹੈ। ਪਿੰਡ ਦੀਆਂ ਦੱਬੀਆਂ ਅਤੇ ਭਾਰੂ ਸ਼੍ਰੇਣੀਆਂ ਵਿਚਲੇ ਫ਼ਰਕ ਦੇ ਚਿਤ੍ਰਣ ਦੁਆਰਾ ਇਨ੍ਹਾਂ ਭਾਵਾਂ ਨੂੰ ਤਿੱਖਿਆਂ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਜਿਸ ਨਾਲ ਨਾਵਲ ਵਿਚ ਪ੍ਰਗੀਤ ਵਰਗੀ ਸੁਰ ਪੈਦਾ ਹੋ ਜਾਂਦੀ ਹੈ। ਪ੍ਰਗੀਤ-ਭਾਵਨਾ ਤੋਂ ਉਪਰ ਉੱਠ ਕੇ ਕਿਸੇ ਵੀ ਅਨਾਇਕ ਪਾਤਰ ਨੂੰ ਛੋਟੇ ਜਾਂ ਵੱਡੇ ਪੱਧਰ ਉਤੇ ਵਿਵਸਥਾ ਵਿਰੁੱਧ ਯਤਨਸ਼ੀਲ ਨਹੀਂ ਵਿਖਾਇਆ ਗਿਆ। ਨਤੀਜੇ ਦੇ ਤੌਰ ਉਤੇ ਯਥਾਰਥ ਦੀਆਂ ਡੂੰਘੀਆਂ ਪਰਤਾਂ ਨੂੰ ਉਘਾੜਨ ਵਾਲਾ ਕੋਈ ਲੰਮਾ ਸੰਘਰਸ਼ ਨਾਵਲ ਵਿਚ ਨਹੀਂ ਉਪਜਦਾ। ਨਿਪਟ ਸਾਧਾਰਣਤਾ ਦੀ ਪੱਧਰ ਉਤੇ ਚਿਤ੍ਰੇ ਗਏ ਹੋਣ ਕਰਕੇ ਨਾਵਲ ਦੇ ਪਾਤਰ ਪਿੰਡ ਦੀਆਂ ਦੱਬੀਆਂ ਅਤੇ ਭਾਰੂ ਸ਼੍ਰੇਣੀਆਂ ਦੀ ਵਾਸਤਵਿਕਤਾ ਦੇ ਚਿਤ੍ਰਣ ਦਾ ਪ੍ਰਭਾਵ ਸਿਰਜਦੇ ਹਨ। ਨਾਵਲ ਇਕ ਪਾਸੇ ਹਰੀਜਨਾਂ ਦੇ ਦੁੱਖਾਂ-ਦਰਦਾਂ ਅਤੇ ਦੂਜੇ ਪਾਸੇ ਨੰਬਰਦਾਰਾਂ, ਸ਼ਾਹੂਕਾਰਾਂ, ਸਾਧੂ-ਸੰਤਾਂ ਤੇ ਪੰਚਾਇਤਾਂ ਦੇ ਕਿਰਦਾਰ ਉਤੇ ਝਾਤ ਪਵਾਉਂਦਾ ਹੈ। ਦੱਬੀਆਂ ਸ਼੍ਰੇਣੀਆਂ ਦੇ ਪਾਤਰਾਂ ਦੇ ਸੁਭਾਵ ਦਾ ਮੁੱਖ ਲੱਛਣ ਪ੍ਰਾਪਤ ਅਨੁਸਾਰ ਵਿਹਾਰ ਕਰਦਿਆਂ ਦੁੱਖ ਨੂੰ ਸਹਿ ਗੁਜ਼ਰਨਾ ਹੈ। ਨਾਵਲ ਦੀ ਸਾਰੀ ਸ਼ਕਤੀ ਇਸ ਕਠੋਰ ਸਥਿਤੀ ਨੂੰ ਪ੍ਰਗਤੀਵਾਦੀ ਨਾਵਲ ਵਾਲੇ ਰੋਹ ਜਾਂ ਦੱਬੀਆਂ ਸ਼੍ਰੇਣੀਆਂ ਦੇ ਅਖਾਉਤੀ ਹਮਦਰਦਾਂ (ਜਗਸੀਰ, ਕਾਕਾ ਜੀ ਅਤੇ ਵਾਮਦੇਵ) ਦੇ ਕਿਰਦਾਰ ਨੂੰ ਵਿਅੰਗ ਨਾਲ ਚਿਤ੍ਰਨ ਵਿਚ ਹੈ। ਇਸ ਵਿਅੰਗਭਾਵੀ ਚਿਤ੍ਰਣ ਵਿਚ ਅਗਾਂਹ-ਵਧੂ ਲਹਿਰ ਦੇ ਮੱਧ-ਵਰਗੀ ਪੈਂਤੜੇ ਦੀ ਕਮਜ਼ੋਰੀ ਬਾਰੇ ਸੰਕੇਤ ਉਭਰਦੇ ਹਨ। ਪਰੰਤੂ, ਨਾਵਲ ਦਾ ਅਸਲ ਮਸਲਾ ਉਸ ਅੰਤਰ-ਸ਼੍ਰੇਣਿਕ ਵਰਤਾਰੇ ਨੂੰ ਚਿਤ੍ਰਨਾ ਸੀ ਜੋ ਦੱਬੀਆਂ ਸ਼੍ਰੇਣੀਆਂ ਦੇ ਪਾਤਰਾਂ ਦੇ ਯਤਨਸ਼ੀਲ ਹੋਣ ਨਾਲ ਸੰਭਵ ਹੀ ਉਪਜ ਸਕਦਾ ਹੈ। ਨਾਵਲਕਾਰ ਇਸ ਮਸਲੇ ਵਲ ਰੁਚਿਤ ਨਹੀਂ ਹੋ ਸਕਿਆ ਜਿਵੇਂ ਕਿ ਗੁਰਦਿਆਲ ਸਿੰਘ **ਆਥਣ-ਉੱਗਣ** ਵਿਚ ਰੁਚਿਤ ਹੁੰਦਾ ਹੈ। **ਸੱਤ ਵਿੱਢਾ ਖੂਹ** ਪ੍ਰਗਤੀਵਾਦੀ ਨਾਵਲ ਵਾਲੀ ਨਾਇਕ-ਪਰਿਕਲਪਨਾ ਉਤੇ ਆਧਾਰਿਤ ਨਾਵਲ ਨਹੀਂ ਹੈ। ਪਰ ਇਸ ਦੇ ਕਥਾਨਕ ਵਿਚ ਰੋਹ ਅਤੇ ਕਰੁਣਾ ਦੇ ਭਾਵਾਂ ਦਾ ਪ੍ਰਕਾਰਜ ਪ੍ਰਗਤੀਵਾਦੀ ਨਾਵਲ ਵਾਲਾ ਹੀ ਹੈ, ਜਿਸ ਦਾ ਸਿੱਟਾ ਨਾਵਲ ਯਥਾਰਥ ਦੇ ਅੰਤਰ-ਸ਼੍ਰੇਣਿਕ ਸੰਦਰਭ

ਨਾਲ ਨਹੀਂ ਜੁੜ ਸਕਿਆ।

70ਵਿਆਂ ਦੇ ਸ਼ੁਰੂ ਵਿਚ ਬੂਟਾ ਸਿੰਘ ਸ਼ਾਦ ਦਾ ਨਾਵਲ **ਅੱਧੀ ਰਾਤ ਪਹਿਰ ਦਾ ਤੜਕਾ** (1970) ਵਿਸ਼ੇਸ਼ ਧਿਆਨ ਦਾ ਕੇਂਦਰ ਬਣਿਆ। **ਸੱਤ ਵਿੱਢਾ ਖੂਹ** ਦੇ ਉਲਟ ਇਸ ਨਾਵਲ ਦਾ ਕੇਂਦਰੀ ਪਾਤਰ ਹਰਵਿੰਦਰ ਇਕ ਯਤਨਸ਼ੀਲ ਵਿਅਕਤੀ ਹੈ ਪਰ ਉਸ ਦੀ ਯਤਨਸ਼ੀਲਤਾ ਨਾਇਕੀ ਰੂਪ ਵਾਲੀ ਹੈ ਜਿਸ ਦਾ ਬਲ ਸਮਾਜ-ਪਰਿਵਰਤਨ ਲਈ ਪੰਡਿਤ ਨਹਿਰੂ ਦੇ ਸ਼ਾਂਤੀਵਾਦ ਦੇ ਫ਼ਲਸਫ਼ੇ ਉਤੇ ਹੈ। ਨਾਵਲ ਵਿਚ ਪ੍ਰਸਤੁਤ ਸਥਿਤੀ ਦਾ ਸੰਕਟ ਜਾਗੀਰਦਾਰੀ 'ਹਵਸ ਤੇ ਹਿੰਸਾ' ਵਿਚੋਂ ਉਪਜਦਾ ਹੈ। ਇੰਜ ਇਸ ਨਾਵਲ ਦੀ ਰਚਨਾ-ਸਾਮਗ੍ਰੀ ਕਿਰਸਾਣੀ ਸਮਾਜ ਦੀ ਸਥਿਤੀ ਹੈ ਪਰ ਨਾਵਲ ਵਿਚ ਇਕ ਪਾਸੇ ਸ਼ਾਂਤੀਵਾਦ ਅਤੇ ਦੂਸਰੇ ਪਾਸੇ ਜਾਗੀਰਦਾਰੀ ਦੇ ਖਲਨਾਇਕੀ ਕਿਰਦਾਰ ਉਤੇ ਬਲ ਹੋਣ ਕਰਕੇ ਸਮੱਸਿਆ ਦੀ ਪੇਸ਼ਕਾਰੀ ਸੁਧਾਰਵਾਦੀ-ਪ੍ਰਗਤੀਵਾਦੀ ਨਾਵਲ ਵਾਲੀਆਂ ਸਦਾਚਾਰ-ਵਾਦੀ ਜੁਗਤਾਂ ਵਿਚ ਸੀਮਿਤ ਹੋ ਜਾਂਦੀ ਹੈ। ਸਿੱਟੇ ਵਜੋਂ ਨਾਵਲ ਦਾ ਕਥਾਨਕ ਕਿਰਸਾਣੀ ਦੇ ਆਰਥਿਕ-ਸਾਂਸਕ੍ਰਿਤਿਕ ਸੰਬੰਧਾਂ ਉਤੇ ਫੈਲਣ ਦੀ ਥਾਂ ਦੋ ਟੱਬਰਾਂ ਦੀ ਲੜਾਈ ਵਿਚ ਸਿਮਟ ਕੇ ਰਹਿ ਜਾਂਦਾ ਹੈ ਜਿਸ ਵਿਚ ਇਕ ਟੱਬਰ ਨਾਇਕ-ਧਿਰ ਦਾ ਅਤੇ ਦੂਸਰਾ ਖਲਨਾਇਕ-ਧਿਰ ਦਾ ਪ੍ਰਤਿਨਿਧ ਹੋ ਨਿਬੜਦਾ ਹੈ।

ਰਾਮ ਸਰੂਪ ਅਣਖੀ ਦੇ ਨਾਵਲ **ਪਰਦਾ ਤੇ ਰੌਸ਼ਨੀ** (1970) ਦੀ ਸਮੱਸਿਆ ਵੀ ਕੁਝ ਇਸ ਭਾਂਤ ਦੀ ਹੀ ਹੈ। **ਪਰਦਾ ਤੇ ਰੌਸ਼ਨੀ** ਨਾਇਕ ਦੀ ਥਾਂ ਖਲਨਾਇਕ-ਕੇਂਦ੍ਰਿਤ ਨਾਵਲ ਹੈ। ਇਸ ਦਾ ਕੇਂਦਰੀ ਪਾਤਰ ਇਕ ਅਜਿਹਾ ਭੂਮੀਪਤੀ ਸਰਦਾਰ ਹੈ ਜੋ ਇਕ ਪਾਸੇ ਜ਼ਮੀਨ ਦੇ ਮੋਹ ਅਤੇ ਦੂਜੇ ਪਾਸੇ ਜਿਨਸੀ ਵਿਭਚਾਰ ਵਿਚ ਗ੍ਰਸਿਆ ਹੋਇਆ ਹੈ। ਜ਼ਮੀਨ ਦੇ ਮੋਹ ਕਾਰਣ ਉਹ ਪਹਿਲੀ ਪਤਨੀ ਦੇ ਹੁੰਦਿਆਂ ਆਪਣੇ ਨਾਲੋਂ ਬਹੁਤ ਛੋਟੀ ਜੁਆਨ ਇਸਤ੍ਰੀ ਨਾਲ ਦੂਜਾ ਵਿਆਹ ਕਰਦਾ ਹੈ ਤੇ ਜਦੋਂ ਉਸ ਕੋਲੋਂ ਵੀ ਜਾਇਦਾਦ ਦਾ ਵਾਰਸ ਨਹੀਂ ਮਿਲਦਾ ਤਾਂ ਉਹ ਘੁਮਿਆਰਾਂ ਦੀ ਕੁੜੀ ਸਦੀਕਾਂ ਨਾਲ ਲੁਕਵੇਂ ਜਿਨਸੀ ਸੰਬੰਧ ਦੁਆਰਾ ਇਕ ਵਾਰਸ ਹਾਸਿਲ ਕਰਨ ਦਾ ਛੜਯੰਤਰ ਰਚਦਾ ਹੈ। ਸਦੀਕਾਂ ਤੋਂ ਪ੍ਰਾਪਤ ਹੋਏ ਪੁੱਤਰ ਹਰਪਾਲ ਨੂੰ ਉਹ ਇਕ ਉਹਲੇ ਦਾ ਅਡੰਬਰ ਰਚ ਕੇ ਸੱਕੇ ਪੁੱਤਰਾਂ ਵਾਂਗ ਪਾਲਦਾ ਹੈ। ਦੂਜੀ ਪਤਨੀ ਪਰਮਜੀਤ ਦੀ ਧੀ ਅਜੀਤ ਨੂੰ ਵੀ ਇੰਜ ਹੀ ਉਹਲੇ ਦੇ ਛਤਰ ਹੇਠ ਉਹ ਆਪਣੀ ਧੀ ਵਾਂਗ ਪਾਲਦਾ ਹੈ ਹਾਲਾਂਕਿ ਉਹ ਜਾਣਦਾ ਹੈ ਕਿ ਅਜੀਤ ਅਸਲ ਵਿਚ ਪਰਮਜੀਤ ਦੇ ਵਿਆਹ ਤੋਂ ਪਹਿਲਾਂ ਦੇ ਪ੍ਰੇਮੀ ਤੋਂ ਪੈਦਾ ਹੋਈ ਧੀ ਹੈ। ਜਿਵੇਂ ਸੋਹਣ ਸਿੰਘ ਸੀਤਲ ਦੇ **ਜੁੱਗ ਬਦਲ ਗਿਆ** ਵਿਚ ਲੱਖਾ ਸਿੰਘ ਵਰਗੇ ਭੂਮੀਪਤੀ ਦੀ ਸੰਸਕ੍ਰਿਤੀ ਦਾ ਮੁੱਖ ਆਧਾਰ ਉਹਲਾ ਹੈ ਤਿਵੇਂ **ਪਰਦਾ ਤੇ ਰੌਸ਼ਨੀ** ਵਿਚ ਭੂਮੀਪਤੀ ਗੁਰਕਿਰਪਾਲ ਸਿੰਘ ਪਿੰਡ ਦੀਆਂ ਇਸਤ੍ਰੀਆਂ ਦੇ ਸੰਬੰਧ ਵਿਚ ਸਮਝਦਾ ਹੈ ਕਿ 'ਸ਼ਰੀਕ ਸਿਹਰਾ ਲਾ ਕੇ ਨਹੀਂ ਢੁਕਦਾ, ਬਾਕੀ ਹਰ ਹਥਿਆਰ ਵਰਤਦਾ ਹੈ'। ਇੰਜ ਹੀ ਹਰਪਾਲ ਅਤੇ ਅਜੀਤ ਦੇ ਜਨਮ ਦੀ ਅਸਲੀਅਤ ਜਦੋਂ ਤਕ ਉਸ ਦੀਆਂ ਨਜ਼ਰਾਂ ਵਿਚ ਉਹਲੇ ਦੀ ਵਲਗਣ ਵਿਚ ਰਹਿੰਦੀ ਹੈ,

ਉਹ ਉਨ੍ਹਾਂ ਨੂੰ ਸੱਕੇ ਭੈਣਾਂ ਭਰਾਵਾਂ ਦੇ ਰੂਪ ਵਿਚ ਵੇਖਦਾ ਹੈ। ਪਰੰਤੂ, ਇਹ ਉਹਲਾ ਟੁੱਟਣ ਉਤੇ ਹਰਪਾਲ ਜਿਵੇਂ ਹੀ ਆਪਣੇ ਭੂਮੀਪਤੀ ਪਿਉ ਵਿਰੁੱਧ ਵਿਦ੍ਰੋਹ-ਭਾਵ ਵਿਚ ਭੜਕ ਉਠਦਾ ਹੈ ਤਿਵੇਂ ਹੀ ਪਿਉ ਉਸ ਨੂੰ ਗੋਲੀ ਮਾਰ ਕੇ ਖ਼ਤਮ ਕਰ ਦੇਂਦਾ ਹੈ। ਨਾਵਲ ਦੇ ਸਿਰਲੇਖ ਵਿਚ ਇਸ ਉਹਲੇ ਨੂੰ ਹੀ 'ਪਰਦਾ' ਅਤੇ ਹਰਪਾਲ ਉਤੇ ਉਹਲੇ ਦੇ ਟੁੱਟਣ ਨੂੰ 'ਰੌਸ਼ਨੀ' ਕਿਹਾ ਗਿਆ ਜਾਪਦਾ ਹੈ। ਗੁਰਕਿਰਪਾਲ ਸਿੰਘ ਦੀ ਉਹਲੇ ਦੀ ਨੀਤੀ ਵਿਚੋਂ ਜਾਗੀਰਦਾਰੀ ਦਾ ਪਤਨਸ਼ੀਲ ਵਿਹਾਰ ਮੂਰਤੀਮਾਨ ਹੁੰਦਾ ਹੈ। ਨਾਵਲ ਇਸ ਪਤਨਸ਼ੀਲ ਵਿਹਾਰ ਵਿਰੁੱਧ ਪ੍ਰਗਤੀਵਾਦੀ ਨਾਵਲ ਵਰਗੀ ਘ੍ਰਿਣਾ ਉਤੇਜਿਤ ਕਰਨ ਤਕ ਮਹਿਦੂਦ ਹੈ। ਖਲਨਾਇਕ-ਕੇਂਦ੍ਰਿਤ **ਪਰਦਾ ਤੇ ਰੌਸ਼ਨੀ** ਨਾਇਕ-ਕੇਂਦ੍ਰਿਤ ਪ੍ਰਗਤੀਵਾਦੀ ਨਾਵਲ ਦੇ ਸਿੱਕੇ ਦਾ ਹੀ ਦੂਜਾ ਪਾਸਾ ਬਣ ਕੇ ਰਹਿ ਜਾਂਦਾ ਹੈ। ਨਾਇਕ-ਕੇਂਦ੍ਰਿਤ ਕਥਾਨਕ ਵਿਚ ਮੁੱਖ ਬਲ ਵਿਦ੍ਰੋਹ ਉਤੇ ਹੁੰਦਾ ਹੈ ਜਿਵੇਂ **ਪਰਦਾ ਤੇ ਰੌਸ਼ਨੀ** ਵਿਚ ਵੀ ਹਰਪਾਲ ਜਦੋਂ ਵਿਦ੍ਰੋਹ-ਭਾਵ ਵਿਚ ਉਬਲਦਾ ਹੈ ਤਾਂ ਉਹ ਨਾਇਕੀ ਉਭਾਰ ਧਾਰਨ ਕਰਦਾ ਦਿਸਦਾ ਹੈ। ਇਸ ਦੇ ਉਲਟ ਖਲਨਾਇਕ-ਕੇਂਦ੍ਰਿਤ ਕਥਾਨਕ ਦਾ ਧੁਰਾ ਜਾਗੀਰਦਾਰੀ ਦੀ ਦੁਸ਼ਟਤਾ ਦਾ ਚਿਤ੍ਰਨ ਬਣ ਜਾਂਦਾ ਹੈ ਜਿਵੇਂ ਕਿ **ਪਰਦਾ ਤੇ ਰੌਸ਼ਨੀ** ਵਿਚ ਗੁਰਕਿਰਪਾਲ ਸਿੰਘ ਦੁਆਲੇ ਬੁਣੇ ਕਥਾਨਕ ਵਿਚ ਵਾਪਰਦਾ ਹੈ। ਦੋਹਾਂ ਹੀ ਹਾਲਤਾਂ ਵਿਚ ਵਿਅੰਗ ਨੂੰ ਪਤਨਸ਼ੀਲ ਸ਼ਕਤੀਆਂ ਵਿਰੁਧ ਇਕ ਅਨਿਵਾਰੀ ਸ਼ਸਤਰ ਦੇ ਰੂਪ ਵਿਚ ਵਰਤਿਆ ਜਾਂਦਾ ਹੈ। **ਪਰਦਾ ਤੇ ਰੌਸ਼ਨੀ** ਦੀ ਪ੍ਰੇਰਣਾ ਦਾ ਮੁੱਖ ਆਧਾਰ ਵੀ ਪ੍ਰਗਤੀਵਾਦੀ ਨਾਵਲਾਂ ਵਾਲਾ ਵਿਅੰਗ ਹੀ ਹੈ। ਇਸ ਵਿਅੰਗ ਦਾ ਕੇਵਲ ਮਨੋਰਥ ਪਤਨਸ਼ੀਲ ਜਾਗੀਰਦਾਰੀ ਵਿਹਾਰ ਉੱਤੇ ਘ੍ਰਿਣਾ ਉਪਜਾਉਣ ਵਾਲੀ ਸੱਟ ਮਾਰਨਾ ਹੈ। ਇਸ ਦੁਆਰਾ ਜਾਗੀਰਦਾਰੀ ਦੇ ਅੰਤਰ-ਸ੍ਰੇਣਿਕ ਇਤਿਹਾਸਕ ਸੰਕਟ ਨੂੰ ਚਿਤ੍ਰਨ ਦੀ ਸੰਭਾਵਨਾ ਨਹੀਂ ਉਪਜਦੀ। ਵਿਅੰਗ ਕਰਨ ਦਾ ਪ੍ਰਯੋਜਨ ਚਿਤ੍ਰਣ ਨੂੰ ਇਕ ਭਾਂਤ ਦੇ ਸਦਾਚਾਰਕ ਰੋਹ ਦੇ ਪੈਂਤੜੇ ਉਤੇ ਸੁਕੇੜ ਦੇਂਦਾ ਹੈ।

**ਸੁਲਗਦੀ ਰਾਤ** (1978) ਅਤੇ **ਜ਼ਖ਼ਮੀ ਅਤੀਤ** (1981) ਵਿਚ ਅਣਖੀ ਦਾ ਪ੍ਰਗਤੀਵਾਦੀ ਨਾਵਲੀ ਸੰਸਕਾਰ ਯਥਾਰਥ-ਚਿਤ੍ਰਣ ਦੀ ਦ੍ਰਿਸ਼ਟੀ ਤੋਂ ਵਧੇਰੇ ਤਿੱਖੀ ਸਮੱਸਿਆ ਬਣ ਕੇ ਸਾਹਮਣੇ ਆਉਂਦਾ ਹੈ। **ਸੁਲਗਦੀ ਰਾਤ** ਵਿਚ ਜ਼ਮੀਨ ਦੀਆਂ ਛੋਟੀਆਂ ਹੁੰਦੀਆਂ ਜਾ ਰਹੀਆਂ ਹਿੱਸੇਦਾਰੀਆਂ ਦੀ ਪ੍ਰਕਿਰਿਆ ਨਿਜੀ ਜਾਇਦਾਦ ਦੀ ਵੰਡ ਵਿਚੋਂ ਉਪਜੇ ਝਗੜਿਆਂ, ਇਨ੍ਹਾਂ ਵਿਚੋਂ ਉਪਜਦੀ ਤਬਾਹੀ ਅਤੇ ਪਿਆਰ ਦੇ ਵਿਗੋਚੇ ਤੇ ਸਮਾਜਕ ਅਵਮੁੱਲਣ ਨੂੰ ਕੇਂਦਰੀ ਪਾਤਰ ਗੁਰਨਾਮ ਦੀਆਂ ਚਿੰਤਾਵਾਂ ਅਤੇ ਆਤਮ-ਕਥਾ ਦੇ ਰੂਪ ਵਿਚ ਚਿਤ੍ਰਿਆ ਗਿਆ ਹੈ। ਇਸ ਸੰਕਟ ਦਾ ਸਮਾਧਾਨ ਪ੍ਰਗਤੀਵਾਦੀ ਨਾਵਲ ਵਾਂਗ ਸਮਾਜਵਾਦ ਦੇ ਸੂਤਰ ਵਿਚ ਦਰਸਾਇਆ ਗਿਆ ਹੈ। ਗੁਰਨਾਮ ਆਪਣੇ ਅਤੀਤ ਬਾਰੇ ਸੋਚਦਾ ਹੋਇਆ, ਮਨੁੱਖੀ ਰਿਸ਼ਤਿਆਂ ਉਤੇ ਸੰਪੱਤੀ-ਸੰਸਥਾ ਦੇ ਘਾਤਕ ਪ੍ਰਭਾਵ ਨੂੰ ਅਨੁਭਵ ਕਰ ਕੇ ਉਪਰਾਮ ਰਹਿੰਦਾ ਹੈ। ਇਸ ਉਪਰਾਮਤਾ ਵਿਚੋਂ ਉਹ ਆਪਣੇ ਤਾਏ ਦੇ ਪੁੱਤਰ ਸੁਖਦੇਵ, ਜੋ ਜਮਾਤੀ ਕਦਰਾਂ-ਕੀਮਤਾਂ ਬਾਰੇ ਸਚੇਤ ਹੈ, ਦੀ ਪ੍ਰੇਰਣਾ ਨਾਲ ਸਮਾਜਵਾਦੀ ਵਿਸ਼ਵਾਸਾਂ ਦੇ ਲੜ ਲੱਗ

ਕੇ ਬਾਹਰ ਨਿਕਲਦਾ ਹੈ ਅਤੇ ਭਵਿੱਖ ਬਾਰੇ ਆਸਵਾਨ ਬਣਦਾ ਹੈ। ਨਾਵਲ ਵਿਚ ਕਿਰਸਾਣੀ ਦੀਆਂ ਸਮੱਸਿਆਵਾਂ ਦੇ ਚਿਤ੍ਰਣ ਦਾ ਆਰੰਭ ਇਕ ਐਸੇ ਗੁਰਨਾਮ ਦੀਆਂ ਚਿੰਤਾਵਾਂ ਤੋਂ ਹੁੰਦਾ ਹੈ ਜੋ ਸਾਧਾਰਣ ਅਥਵਾ ਅਨਾਇਕ ਵਿਅਕਤੀ ਹੈ ਤੇ ਨਿਬੇੜਾ ਇਕ ਐਸੇ ਗੁਰਨਾਮ ਦੇ ਵਿਹਾਰ ਨਾਲ ਹੁੰਦਾ ਹੈ ਜੋ ਸਮਾਜਵਾਦੀ ਵਿਸ਼ਵਾਸਾਂ ਦੀ ਜਾਦੂ-ਛੁਹ ਨਾਲ ਅਸਾਧਾਰਣ ਅਥਵਾ ਨਾਇਕ ਵਿਅਕਤੀ ਹੋ ਨਿਬੜਦਾ ਹੈ। ਉਸ ਦਾ ਕਾਇਆ-ਕਲਪ ਸਮਾਜਵਾਦ ਨੂੰ 'ਸਰਬ ਰੋਗ ਕਾ ਅਉਖਦ ਨਾਮੁ' ਮੰਨਣ ਦੀ ਸਰਲਤਾ ਅਤੇ ਰੂੜ੍ਹੀ ਉਤੇ ਆਧਾਰਿਤ ਹੈ। ਗੁਰਨਾਮ ਸਮਾਜਵਾਦ ਵਿਚ ਵਿਸ਼ਵਾਸ ਧਰਨ ਤੋਂ ਬਾਅਦ ਵੀ ਆਪਣੇ ਸੰਕਟ ਦੇ ਇਲਾਜ ਲਈ ਕਿਰਸਾਣੀ ਵਿਚ ਹੀ ਠਾਹਰ ਲਭਦਾ ਹੈ। ਵਾਸਤਵਿਕਤਾ ਦੀ ਪੱਧਰ ਉਤੇ ਪੂੰਜੀਦਾਰੀ ਦੇ ਉਥਾਨ ਨਾਲ 'ਕਿਸਾਨੀ ਕਿਸਾਨੀ ਦੇ ਤੌਰ ਉਤੇ ਕਾਇਮ' ਨਹੀਂ ਰਹਿ ਸਕਦੀ।[28] ਗੁਰਨਾਮ ਦਾ ਇਸ ਇਤਿਹਾਸਕ ਅਨਿਵਾਰਤਾ ਤੋਂ ਅਣਜਾਣ ਰਹਿਣਾ ਲੇਖਕ ਦੀ ਆਪਣੀ ਰਚਨਾਤਮਕ ਦ੍ਰਿਸ਼ਟੀ ਵਿਚ ਕਾਣ ਦੀ ਅਲਾਮਤ ਹੈ ਜਿਸ ਨੂੰ ਉਹ ਸਮਾਜਵਾਦ ਦੇ ਭੁਲਾਵੇ ਨਾਲ ਲੁਕਾਉਣ ਦੀ ਕੋਸ਼ਿਸ਼ ਕਰਦਾ ਹੈ। ਇਹ ਭੁਲਾਵਾ ਕਿਰਸਾਣੀ ਦੀ ਇਤਿਹਾਸਕ ਸਥਿਤੀ ਦੇ ਅੰਤਰ-ਸ੍ਰੈਣਿਕ ਸੰਦਰਭ ਦੇ ਯਥਾਰਥ-ਚਿਤ੍ਰਣ ਤੋਂ ਵਿਪਥਣ ਬਣ ਜਾਂਦਾ ਹੈ।

ਸਮਾਜਵਾਦ ਵਿਚ ਵਿਸ਼ਵਾਸ ਧਰ ਕੇ ਵੀ ਕੋਈ ਵਿਅਕਤੀ ਸਮਾਜਵਾਦ-ਵਿਰੋਧੀ ਵਿਹਾਰ ਕਰ ਸਕਦਾ ਹੈ। ਸਮਾਜਵਾਦ ਵਿਚ ਵਿਸ਼ਵਾਸ ਅਤੇ ਇਸ ਵਿਸ਼ਵਾਸ ਨੂੰ ਵਿਹਾਰ ਦੀ ਪੱਧਰ ਉਤੇ ਪੂਰਾ ਉਤਾਰਨਾ ਦੋ ਵੱਖਰੀਆਂ ਚੀਜ਼ਾਂ ਹਨ। ਸੁਪਨੇ ਨੂੰ ਵਾਸਤਵਿਕਤਾ ਮੰਨ ਲੈਣ ਨਾਲ ਹੀ ਸੁਪਨਾ ਵਾਸਤਵਿਕਤਾ ਨਹੀਂ ਬਣ ਜਾਂਦਾ। ਕਿਸੇ ਸੁਪਨੇ ਨੂੰ ਇਤਿਹਾਸਕ ਪਰਿਸਥਿਤੀਆਂ ਵਿਚ ਪੈ ਕੇ ਜੋ ਹੋਣੀ ਭੋਗਣੀ ਪੈਂਦੀ ਹੈ, ਵਾਸਤਵਿਕਤਾ ਦਾ ਚਿਤ੍ਰਣ ਉਨ੍ਹਾਂ ਪਰਿਸਥਿਤੀ ਅਤੇ ਉਸ ਹੋਣੀ ਦੇ ਚਿਤ੍ਰਣ ਉਤੇ ਨਿਰਭਰ ਕਰਦਾ ਹੈ। ਪ੍ਰਗਤੀਵਾਦੀ ਨਾਵਲਕਾਰ ਇਸ ਫ਼ਰਕ ਨੂੰ ਨ ਗ੍ਰਹਿਣ ਕਰਨ ਦੇ ਦੋਸ਼ੀ ਸਿਧ ਹੁੰਦੇ ਹਨ। **ਸੁਲਗਦੀ ਰਾਤ** ਵਿਚ ਅਣਖੀ ਆਪਣੇ ਯਥਾਰਥ-ਬੋਧ ਵਿਚ ਅਜਿਹੇ ਦੋਸ਼ ਦਾ ਪਾਤਰ ਬਣਦਾ ਹੈ। **ਜ਼ਖ਼ਮੀ ਅਤੀਤ** ਵਿਚ ਇਹ ਦੋਸ਼ ਕੇਂਦਰੀ ਪਾਤਰ ਦੇ ਵਿਅਕਤੀਵਾਦੀ-ਆਦਰਸ਼ਵਾਦੀ ਵਿਹਾਰ ਨੂੰ ਪ੍ਰਗਤੀਵਾਦੀ ਸੰਘਰਸ਼ ਮੰਨਣ ਦੇ ਰੋਲ-ਘਚੋਲੇ ਨਾਲ ਉਪਜਦਾ ਹੈ। **ਜ਼ਖ਼ਮੀ ਅਤੀਤ** ਦੀ ਨਾਇਕਾ ਸੁਰਿੰਦਰ ਆਪਣੇ ਬੀਮਾਰ ਪਤੀ ਪ੍ਰਤੀ ਸੁਹਿਰਦਤਾ ਦੇ ਬਾਵਜੂਦ ਪਿੰਡ ਦੇ ਕਿਸੇ ਵੈਲੀ ਹੱਥੋਂ ਜਬਰਨ ਬੇਪਤੀ ਦਾ ਸਿੱਟਾ ਪਤੀ ਵਲੋਂ ਦੋਸ਼ੀ ਕਰਾਰ ਦਿੱਤੀ ਜਾਂਦੀ ਹੈ। ਇਸ ਸਥਿਤੀ ਵਿਰੁੱਧ ਵਿਦ੍ਰੋਹ ਦੇ ਭਾਵ ਅਧੀਨ ਸੁਰਿੰਦਰ ਵਿਧਵਾ ਹੋਣ ਪਿਛੋਂ ਪੇਕੇ ਘਰ ਚਲੀ ਜਾਂਦੀ ਹੈ ਤੇ ਮਿਹਨਤ ਨਾਲ ਪੜ੍ਹਾਈ ਕਰ ਕੇ ਆਰਥਿਕ ਤੌਰ ਉਤੇ ਸੁਤੰਤਰ ਹੋ ਜਾਂਦੀ ਹੈ ਤੇ ਪੁਨਰ-ਵਿਆਹ ਲਈ ਅਜਿਹਾ ਵਰ ਚੁਣਦੀ ਹੈ ਜੋ ਉਸ ਦੇ 'ਜ਼ਖ਼ਮੀ ਅਤੀਤ' ਨੂੰ ਜਾਣ ਲੈਣ ਦੇ ਬਾਵਜੂਦ ਉਸ ਨੂੰ ਪ੍ਰਵਾਣ ਕਰ ਲੈਣ ਵਿਚ ਸੰਕੋਚ ਨਹੀਂ ਮੰਨਦਾ। ਨਾਵਲ ਦੀ ਕਹਾਣੀ ਸੁਰਿੰਦਰ ਦੀ ਅਨਾਇਕੀ ਸਥਿਤੀ ਤੋਂ ਆਰੰਭ ਹੋ ਕੇ

ਉਸ ਦੇ ਨਾਇਕੀ ਕਿਰਦਾਰ ਵਿਚ ਜਾ ਸੰਪੂਰਨ ਹੁੰਦੀ ਹੈ। ਕਥਾਨਕ ਸੁਰਿੰਦਰ ਦੇ ਨਵਾਂ ਜੀਵਨ ਸ਼ੁਰੂ ਕਰਨ ਦੇ ਨਿਸਚੇ ਦੀ ਸਫਲਤਾ ਦੇ ਸੂਤਰ ਨੂੰ ਮੂਰਤੀਮਾਨ ਕਰਦਾ ਹੈ। ਸੁਰਿੰਦਰ ਮੱਧ-ਕਾਲੀਨ ਸੂਰਮਿਆਂ ਵਾਂਗ ਆਪਣੇ ਆਦਰਸ਼ ਨੂੰ ਹਾਸਿਲ ਕਰਨ ਵਿਚ ਸਫਲ ਵਿਖਾਈ ਗਈ ਹੈ। ਯਥਾਰਥ-ਚਿਤ੍ਰਣ ਦੇ ਦ੍ਰਿਸ਼ਟੀਕੋਣ ਤੋਂ ਡਾ. ਆਤਮਜੀਤ ਸਿੰਘ ਦੇ ਸ਼ਬਦਾਂ ਵਿਚ ਇਹ ਵਿਧੀ ਦੋਸ਼-ਪੂਰਣ ਹੈ : 'ਕੇਵਲ ਵਿਅਕਤੀਗਤ ਸ਼ਖ਼ਸੀਅਤ ਸਮਾਜਕ ਸੰਸਥਾਵਾਂ ਅਤੇ ਪ੍ਰਬੰਧ ਨਾਲ ਹੀ ਟਕਰਾਉਂਦੀ ਦਿਖਾ ਕੇ ਅਸੀਂ ਕਿਸੇ ਪਾਤਰ ਦੀ ਸ਼ਖ਼ਸੀਅਤ ਦਾ ਨਿਰਮਾਣ ਨਹੀਂ ਵਿਖਾ ਸਕਦੇ। ਏਥੇ ਜ਼ਰੂਰੀ ਹੈ ਕਿ ਸੰਘਰਸ਼ਮਈ ਪ੍ਰਬੰਧਾਂ ਅਤੇ ਸੰਸਥਾਵਾਂ ਦੇ ਸਮੂਹਕ ਸੰਘਰਸ਼ ਨੂੰ ਪਾਤਰ ਦੀ ਸ਼ਖ਼ਸੀਅਤ ਵਿਚ ਝਲਕਦਾ ਵਿਖਾਇਆ ਜਾਵੇ'।[29] ਸੁਰਿੰਦਰ ਦੇ ਸੰਘਰਸ਼ ਅਤੇ ਇਸ ਦੀ ਸਫਲਤਾ ਵਿਚੋਂ ਕਿਸੇ ਵਡੇਰੇ ਇਤਿਹਾਸਕ ਸੰਘਰਸ਼ ਦੀ ਝਲਕ ਨਹੀਂ ਲਭਦੀ। ਇਸ ਕਾਰਣ ਹੀ ਨਾਵਲਕਾਰ ਉਸ ਦੇ ਵਿਅਕਤੀਵਾਦੀ-ਆਦਰਸ਼ਵਾਦੀ ਸੰਘਰਸ਼ ਨੂੰ ਪ੍ਰਗਤੀਵਾਦੀ ਸੰਘਰਸ਼ ਮੰਨਣ ਦਾ ਦੋਸ਼ੀ ਹੋ ਨਿਬੜਦਾ ਹੈ। ਇਹ ਦੋਸ਼ ਯਥਾਰਥ ਨੂੰ ਰੁਮਾਂਟਿਕ ਦ੍ਰਿਸ਼ਟੀਕੋਣ ਤੋਂ ਵੇਖਣ ਦੀ ਰਚਨਾ-ਵਿਧੀ ਦੀ ਅਲਾਮਤ ਹੋ ਨਿਬੜਦਾ ਹੈ।

ਪਰੰਤੂ ਆਪਣੇ ਵੱਡ-ਆਕਾਰੀ ਨਾਵਲ **ਕੋਠੇ ਖੜਕ ਸਿੰਘ** (1985) ਵਿਚ ਅਣਖੀ ਅਜਿਹੀ ਰੁਮਾਂਟਿਕ ਦ੍ਰਿਸ਼ਟੀ ਨੂੰ ਛੰਡਦਾ ਪ੍ਰਤੀਤ ਹੁੰਦਾ ਹੈ। ਇਸ ਨਾਵਲ ਵਿਚ ਤਿੰਨ ਪੀੜ੍ਹੀਆਂ ਉਤੇ ਫੈਲੀ ਹੋਈ ਕਹਾਣੀ ਦੁਆਰਾ ਵੰਡ ਤੋਂ ਪਹਿਲਾਂ ਅਤੇ ਵੰਡ ਤੋਂ ਬਾਅਦ ਦੇ ਪੰਜਾਬ ਦੀ ਕਿਰਸਾਣੀ ਦੇ ਇਤਿਹਾਸਕ ਦੁਖਾਂਤ ਨੂੰ ਚਿਤ੍ਰਿਆ ਗਿਆ ਹੈ। ਇਸ ਚਿਤ੍ਰਣ ਦੀ ਵਿਸ਼ੇਸ਼ਤਾ ਇਹ ਹੈ ਕਿ ਪਾਤਰ ਉਸ ਦੇ ਪਹਿਲੇ ਨਾਵਲਾਂ ਵਾਂਗ ਸਿਰਫ਼ ਨਾਇਕਤਾ ਜਾਂ ਖਲਨਾਇਕਤਾ ਤਕ ਮਹਿਦੂਦ ਨਹੀਂ ਹੋਏ। ਉਹ ਕਿਰਸਾਣੀ, ਸਿਆਸਤ, ਸ਼ਾਹੂਕਾਰੇ, ਧਾਰਮਿਕ ਡੇਰਿਆਂ, ਇਸਤ੍ਰੀਆਂ, ਵਿਦਿਆਰਥੀਆਂ ਅਤੇ ਕਰਾਂਤੀ ਦੇ ਜਜ਼ਬੇ ਦੀਆਂ ਵਿਭਿੰਨ ਪੱਧਰਾਂ ਅਤੇ ਪਰਤਾਂ ਦੇ ਬਹੁਰੰਗੀ ਪ੍ਰਗਟਾਵੇ ਹਨ। ਨਾਵਲ ਦੇ ਕਥਾਨਕ ਦਾ ਧੁਰਾ ਛੋਟੀ ਕਿਰਸਾਣੀ ਦੀ ਕਿਰਸਾਣੀ ਦੇ ਹੀ ਕਮਜ਼ੋਰ ਅੰਗਾਂ ਦੀ ਕੀਮਤ ਉਤੇ ਧਨੀ ਬਣਨ ਦੀ ਕੋਸ਼ਿਸ਼ ਹੈ। ਇਸ ਯਤਨ ਵਿਚ ਵੱਡੇ ਭਰਾ ਨੂੰ ਛੋਟੇ ਭਰਾ ਦੀ ਜ਼ਮੀਨ ਮਿਲਣ ਦੀ ਲਾਲਸਾ ਦਾ ਸਿੱਟਾ ਛੋਟੇ ਭਰਾ ਦੇ ਕਤਲ ਦਾ ਅਫ਼ਸੋਸ ਨਹੀਂ ਹੁੰਦਾ। ਪਿੰਡ ਦੇ ਸ਼ਾਹੂਕਾਰਾਂ ਦੇ ਬੱਚੇ ਪੜ੍ਹ-ਲਿਖ ਕੇ ਜਿਵੇਂ ਜਿਵੇਂ ਹੋਰ ਧੰਦਿਆਂ ਵਿਚ ਜਾਣ ਲਗਦੇ ਹਨ ਤਿਵੇਂ ਤਿਵੇਂ ਧਨੀ ਕਿਰਸਾਣ ਉਸ ਦੀ ਥਾਂ ਮੱਲ ਲੈਂਦਾ ਹੈ ਅਤੇ ਸ਼ਾਹੂਕਾਰੇ ਦੀਆਂ ਕੁਚਾਲਾਂ ਨੂੰ ਵਰਤਦਾ ਹੋਇਆ ਮਾੜੇ ਕਿਰਸਾਣਾਂ ਦੀ ਜ਼ਮੀਨ ਨੂੰ ਗਹਿਣੇ ਲੈ ਕੇ ਅੰਤ ਆਪਣੇ ਨਾਂ ਬੈਅ ਕਰ ਲੈਂਦਾ ਹੈ। ਧਨੀ ਕਿਰਸਾਣੀ ਦੀ ਇਹ ਉੱਨਤੀ ਪੈਦਾਵਾਰ ਦੇ ਨਵੇਂ ਸਾਧਨਾਂ ਦੇ ਵਿਕਾਸ ਦਾ ਸਿੱਟਾ ਨਾ ਹੋਣ ਕਰਕੇ ਪਤਨ ਦੀ ਸੂਚਕ ਹੈ। ਇਸ ਕਾਰਣ ਧਨੀ ਕਿਰਸਾਣੀ ਦੇ ਧਨ ਵਿਚੋਂ ਇਕ ਪਾਸੇ ਲੁਕਵਾਂ ਵਿਭਚਾਰ ਅਤੇ ਦੂਸਰੇ ਪਾਸੇ ਰਾਜਸੀ ਭ੍ਰਿਸ਼ਟਾਚਾਰ ਪੈਦਾ ਹੁੰਦਾ ਹੈ। ਜ਼ਿਮੀਦਾਰੇ ਦੇ ਦਬਦਬੇ ਨੂੰ ਕਾਇਮ ਰਖਣ ਲਈ ਧਨੀ ਕਿਰਸਾਣੀ

ਰਾਜਸੀ ਸੱਤਾ ਨਾਲ ਗੱਠਜੋੜ ਬਣਾਉਂਦੀ ਹੈ ਜਿਸ ਵਿਚ ਧਰਮ ਅਤੇ ਰਾਜਨੀਤੀ ਅਤੇ ਇਨ੍ਹਾਂ ਦੋਹਾਂ ਵਿਚ ਧਨ ਭਿਅੰਕਰ ਰੂਪ ਵਿਚ ਰਲਗਡ ਹੋ ਜਾਂਦੇ ਹਨ। ਮੁਕਾਬਲੇ ਦੀ ਰੁਚੀ ਅਧੀਨ ਧਨੀ ਕਿਰਸਾਣ ਆਪਸ ਵਿਚ ਵੀ ਵੈਰ-ਵਿਰੋਧ ਦੀ ਲਪੇਟ ਵਿਚ ਆ ਜਾਂਦੇ ਹਨ। ਇੰਜ ਕਿਰਸਾਣੀ ਹੇਠਾਂ ਤੋਂ ਉਪਰ ਤਕ ਟੁੱਟ-ਭੱਜ ਅਤੇ ਬੇਮੁਹਾਰਤਾ ਦੇ ਸੰਕਟ ਵਿਚ ਗ੍ਰਸੀ ਜਾਂਦੀ ਹੈ। ਨਵੀਂ ਰੋਸ਼ਨੀ ਦੇ ਨੌਜੁਆਨਾਂ ਵਿਚ ਇਹ ਸਥਿਤੀ ਇਕ ਪਾਸੇ ਗਿਲਾਨੀ ਅਤੇ ਦੂਸਰੇ ਪਾਸੇ ਵਿਦ੍ਰੋਹ ਉਪਜਾਉਂਦੀ ਹੈ ਜਿਸ ਦਾ ਸਿੱਟਾ ਉਹ ਇਤਿਹਾਸ ਦੇ ਚੁਰਾਹੇ ਵਿਚ ਬਦਹਵਾਸ ਖਲੋਤੇ ਦਿਸਦੇ ਹਨ। ਸਾਧਾਰਣ ਕਿਰਸਾਣਾਂ ਨੂੰ ਆਪਣੀ ਸ਼੍ਰੇਣੀ ਨਾਲ ਵਾਪਰ ਰਹੇ ਦੁਖਾਂਤ ਦੀ ਸਮਝ ਨਹੀਂ ਪੈਂਦੀ ਅਤੇ ਉਹ ਪੁਰਾਣੇ ਸਦਾਚਾਰਕ ਵਿਸ਼ਵਾਸਾਂ ਦੀ ਸਹਾਇਤਾ ਨਾਲ ਗੁਜ਼ਾਰਾ ਚਲਾਉਣ ਦੀ ਕੋਸ਼ਿਸ਼ ਕਰਦੇ ਹਨ। ਇਸ ਕਿਰਸਾਣੀ ਦਾ ਦੁਖਾਂਤ ਇਹ ਹੈ ਕਿ ਇਹ ਨਿਰੰਤਰ ਟੁੱਟ-ਭੱਜ ਵਲ ਵਧ ਰਹੀ ਆਪਣੀ ਹੋਣੀ ਦੇ ਬਾਵਜੂਦ ਕਿਰਸਾਣੀ ਦੇ ਰੂਪ ਵਿਚ ਹੀ ਜੀਉਣਾ ਅਤੇ ਕਾਇਮ ਰਹਿਣਾ ਲੋਚਦੀ ਹੈ। ਇਹ ਕਿਰਸਾਣੀ ਦੀ de-class ਹੋਣ ਦੀ ਉਸ ਸਮੱਸਿਆ ਦਾ ਹੀ ਇਕ ਹੋਰ ਪਹਿਲੂ ਹੈ ਜਿਸ ਦਾ ਚਿਤ੍ਰਣ ਕਰਮਜੀਤ ਸਿੰਘ ਕੁੱਸਾ ਨੇ **ਰੋਹੀ ਬੀਆਬਾਨ** ਵਿਚ ਕੀਤਾ ਹੈ।

ਬਲਜੀਤ ਕੌਰ ਬੱਲੀ ਦੇ ਨਾਵਲ **ਠਰੀ ਰਾਤ** (1982) ਵਿਚ ਵੀ ਅਨਾਇਕਤਾ-ਮੁਖ ਪਾਤਰ-ਵਿਧਾਨ ਰਾਹੀਂ ਕਿਰਸਾਣੀ ਦੀ ਆਰਥਿਕ ਅਧੋਗਤੀ ਦੇ ਸੰਦਰਭ ਵਿਚ ਇਕ ਪਾਸੇ ਇਸਤ੍ਰੀ ਅਤੇ ਦੂਸਰੇ ਪਾਸੇ ਮਰਦ ਦੇ ਸਭਿਆਚਾਰਕ ਸੰਕਟ ਨੂੰ ਚਿਤ੍ਰਿਆ ਗਿਆ ਹੈ। ਇਹ ਸੰਕਟ ਉਧਾਲੇ, ਵਿਭਚਾਰ ਅਤੇ ਅਣਜੋੜ ਵਿਆਹ ਦੀਆਂ ਸਮੱਸਿਆਵਾਂ ਦੇ ਸੰਦਰਭ ਵਿਚ ਖੁੱਲ੍ਹਦਾ ਹੈ। ਔਰਤ ਛੋਟੀ ਕਿਰਸਾਣੀ ਨਾਲ ਸੰਬੰਧਿਤ ਪਤੀ ਅਤੇ ਸੱਸ ਦੀ ਆਰਥਿਕ ਹੀਣਤਾ ਵਿਚੋਂ ਉਪਜੀ ਕਠੋਰਤਾ ਦੇ ਵਿਰੁੱਧ ਉਧਾਲੇ ਦਾ ਰਾਹ ਚੁਣਦੀ ਹੈ। ਪਰੰਤੂ, ਜਿਸ ਨਾਲ ਉਧਲਦੀ ਹੈ ਉਹ ਵੀ ਉਸ ਤੋਂ ਵੇਸਵਾ ਵਾਲਾ ਕੰਮ ਲੈਣਾ ਚਾਹੁੰਦਾ ਹੈ। ਉਧਾਲੇ ਨਾਲ ਪਤੀ, ਪਰਿਵਾਰ ਅਤੇ ਬੱਚਿਆਂ ਲਈ ਨਮੋਸ਼ੀ ਵਾਲਾ ਵਾਤਾਵਰਣ ਬਣ ਜਾਂਦਾ ਹੈ ਅਤੇ ਪਿੰਡ ਵਿਚ ਖ਼ੂਬ ਚਰਚਾ ਹੁੰਦੀ ਹੈ। ਪਰੰਤੂ, ਜੇ ਉਧਲੀ ਔਰਤ ਦਾ ਤਜਰਬਾ ਉਸ ਨੂੰ ਵਾਪਸ ਪਿੰਡ ਪਰਤਣ ਲਈ ਮਜਬੂਰ ਕਰ ਦੇਂਦਾ ਹੈ ਤਾਂ ਕੋਈ ਉਸ ਦੀ ਵਾਪਸੀ ਨੂੰ ਗੌਲਦਾ ਨਹੀਂ। ਮਰਦ ਦੀ ਕਠੋਰਤਾ ਇਸਤ੍ਰੀ ਨੂੰ ਉਧਲਣ ਲਈ ਮਜਬੂਰ ਕਰਦੀ ਹੈ, ਪਰ ਉਹੀ ਮਰਦ ਪਤਨੀ ਦੇ ਉਧਾਲੇ ਦੀ ਨਮੋਸ਼ੀ ਵਿਚ ਸਮਿਉਂ ਪਹਿਲਾਂ ਬੁੱਢਾ ਹੋ ਜਾਂਦਾ ਹੈ। ਪਿਤਾ ਦੇ ਰੂਪ ਵਿਚ ਉਹੀ ਮਰਦ ਆਪਣੀ ਧੀ ਨੂੰ ਆਪਣੀ ਨਿਰਧਨ-ਹੀਣਤਾ ਕਰਕੇ ਸੌਂਕਣ ਵਾਲੇ ਘਰ ਦੁਹਾਜੂ ਨਾਲ ਵਿਆਹ ਦੇਂਦਾ ਹੈ ਕਿਉਂਕਿ ਕੁਆਰੀ ਧੀ ਦਾ ਸੀਰੀ ਨਾਲ ਸੰਬੰਧ ਨਮੋਸ਼ੀ ਬਣ ਜਾਂਦਾ ਹੈ। ਪਰੰਤੂ, ਦੂਜੇ ਪਾਸੇ ਆਪ ਆਪਣੀ ਧੀਆਂ ਵਰਗੀ ਸਾਲੀ ਨਾਲ, ਘਰ ਚਲਾਉਣ ਦੀ ਖ਼ਾਤਿਰ, ਪੁਨਰ-ਵਿਆਹ ਕਰ ਲੈਂਦਾ ਹੈ। ਉਸ ਨੂੰ ਧੀ ਦਾ ਦੁਖਾਂਤ ਦਿਸਦਾ ਹੈ ਪਰ ਧੀ ਵਰਗੀ ਸਾਲੀ ਦਾ ਦੁਖਾਂਤ ਨਹੀਂ ਦਿਸਦਾ। ਉਸ ਦੇ ਸੁਭਾ ਦਾ ਇਹ ਪਾੜਾ ਸਦਾਚਾਰਕ ਨਹੀਂ ਬਲਕਿ ਆਰਥਿਕ ਹੀਣਤਾ

ਦਾ ਸੁਭਾਵਕ ਪਰਿਣਾਮ ਹੈ। ਜ਼ਰਾ ਸੌਖੀ ਕਿਰਸਾਣੀ ਦੀਆਂ ਇਸਤ੍ਰੀਆਂ ਆਪਣੀ ਆਰਥਿਕ ਨਿਰਭਰਤਾ ਦਾ ਸਿੱਟਾ ਜਾਗੀਰਦਾਰੀ ਰਹਿਣੀ ਦੀ ਪੈੜ ਚਾਲ ਚਲਣ ਵਾਲੇ ਆਪਣੇ ਮਰਦਾਂ ਦੇ ਜਿਨਸੀ ਵਿਭਚਾਰ ਤੋਂ ਅੱਖਾਂ ਮੀਟੀ ਰਖਦੀਆਂ ਹਨ। ਇਸਤ੍ਰੀ ਮਰਦ ਦੀ ਹੀ ਨਹੀਂ ਇਸਤ੍ਰੀ ਦੀ ਵੀ ਗੁਲਾਮੀ ਭੋਗਦੀ ਹੈ ਜੋ ਇਕ ਹਾਲਤ ਵਿਚ ਜੇ ਆਰਥਿਕ ਨਿਘਾਰ ਦਾ ਸਿੱਟਾ ਹੈ ਤਾਂ ਦੂਜੀ ਹਾਲਤ ਵਿਚ ਆਰਥਿਕ ਨਿਰਭਰਤਾ ਦਾ। 'ਠਰੀ ਰਾਤ' ਦਾ ਪ੍ਰਤੀਕ ਇਸ ਸਥਿਤੀ ਨੂੰ ਹੀ ਸੰਕੇਤਿਤ ਕਰਦਾ ਹੈ। ਕਿਰਸਾਣੀ ਦੀ ਸਮਾਜਕ ਸਿਥਲਤਾ ਦਾ ਇਹ ਪ੍ਰਗਟਾਵਾ **ਰੋਹੀ ਬੀਆਬਾਨ** ਅਤੇ **ਕੋਠੇ ਖੜਕ ਸਿੰਘ** ਨਾਲ ਜੋੜ ਕੇ ਵੇਖਿਆਂ ਅਜੋਕੇ ਪੰਜਾਬ ਦੀ ਕਿਰਸਾਣੀ ਦੀ ਵਾਸਤਵਿਕਤਾ ਨੂੰ ਸਮਝਣ ਵਿਚ ਸਹਾਈ ਹੋਵੇਗਾ।

ਨਾਵਲ ਵਿਚ ਯਥਾਰਥ-ਚਿਤ੍ਰਣ ਦੀ ਵੱਡੀ ਸਮੱਸਿਆ ਪਾਤਰਾਂ ਨੂੰ ਉਨ੍ਹਾਂ ਦੇ ਵਿਅਕਤੀਗਤ ਗੁਣਾਂ, ਸੋਚਾਂ ਅਤੇ ਵਿਹਾਰ ਦੇ ਬਾਵਜੂਦ ਉਨ੍ਹਾਂ ਦੀ ਇਤਿਹਾਸਕ ਸਥਿਤੀ ਵਿਚ ਵਰਤਮਾਨ ਸ਼੍ਰੇਣੀਆਂ ਜਾਂ ਸ਼ਕਤੀਆਂ ਦੇ ਪ੍ਰਤਿਨਿਧ ਕਿਰਦਾਰ ਨਾਲ ਜੋੜ ਕੇ ਵਿਖਾਉਣ ਦੀ ਹੈ। 1960 ਤੋਂ ਪਿੱਛੋਂ ਦੇ ਜਿਨ੍ਹਾਂ ਨਾਵਲਕਾਰਾਂ ਦੀ ਰਚਨਾ-ਵਿਧੀ ਇਸ ਸੰਭਾਵਨਾ ਨੂੰ ਮੂਰਤੀਮਾਨ ਕਰਦੀ ਹੈ, ਉਨ੍ਹਾਂ ਦੇ ਨਾਵਲਾਂ ਵਿਚ ਨਵੀਂ ਭਾਂਤ ਦੇ ਯਥਾਰਥ-ਚਿਤ੍ਰਣ ਦਾ ਅਵਲੋਕਨ ਹੁੰਦਾ ਹੈ। ਪਰੰਤੂ, ਜਿਹੜੇ ਨਾਵਲਕਾਰ ਜਿਵੇਂ ਜਿਵੇਂ ਇਸ ਸੰਭਾਵਨਾ ਵਿਚ ਊਣੇ ਰਹਿ ਜਾਂਦੇ ਹਨ ਤਿਵੇਂ ਤਿਵੇਂ ਉਨ੍ਹਾਂ ਦੀ ਨਾਵਲ-ਰਚਨਾ ਯਥਾਰਥ-ਚਿਤ੍ਰਣ ਦੀਆਂ ਵਿਭਿੰਨ ਸਮੱਸਿਆਵਾਂ ਦਾ ਸ਼ਿਕਾਰ ਹੋ ਨਿਬੜਦੀ ਹੈ। ਜਸਵੰਤ ਸਿੰਘ ਰਾਹੀ ਦੇ ਨਾਵਲ **ਲਹੂ ਭਿੱਜੀ ਚਾਨਣੀ** (1981) ਵਿਚ ਵੀ ਅਜਿਹੀ ਸਮੱਸਿਆ ਦਰਪੇਸ਼ ਹੈ। ਇਸ ਨਾਵਲ ਵਿਚ ਸੰਸਕ੍ਰਿਤੀਆਂ ਦੇ ਵਿਅਕਤੀ-ਮੂਲਿਕ ਤਨਾਉ ਨੂੰ ਪ੍ਰਤਿਨਿਧ ਯਥਾਰਥ ਦੀ ਪੱਧਰ ਉਤੇ ਚਿਤ੍ਰਨ ਦੀ ਥਾਂ ਵਿਅਕਤੀ-ਚਰਿੱਤ੍ਰ ਦੇ ਪਾਖੰਡ ਦੀ ਸਮੱਸਿਆ ਬਣਾ ਕੇ ਚਿਤ੍ਰਿਆ ਗਿਆ ਹੈ। ਨਾਵਲ ਦੀ ਕੇਂਦਰੀ ਸਮੱਸਿਆ ਦਾ ਸੰਬੰਧ ਇਕ ਭੂਮੀਪਤੀ ਸਰਦਾਰ ਉਪਦੇਸ਼ ਸਿੰਘ ਵਲੋਂ ਆਪਣੀ ਧੀ ਲਈ ਇਕ ਅਜਿਹਾ ਵਰ ਚੁਣੇ ਜਾਣ ਨਾਲ ਹੈ ਜੋ ਅਮੀਰ ਪਰ ਅਣਚਾਹਿਆ, ਕਾਲ-ਕਲੂਟਾ ਤੇ ਸ਼ਰਾਬੀ ਹੈ ਤੇ ਇਸ ਦੇ ਟਾਕਰੇ ਵਿਚ ਯੰਗ ਵਰ ਗ਼ਰੀਬ ਅਤੇ ਪੱਛੜੀ ਜਾਤੀ ਦਾ ਹੈ। ਚੰਗੇ ਵਰ ਨੂੰ ਗ਼ਰੀਬ ਅਤੇ ਮਾੜੇ ਵਰ ਨੂੰ ਅਮੀਰ ਦਰਸਾਉਣਾ ਰੁਮਾਂਟਿਕ ਗਲਪ ਦੀ ਜਾਣੀ-ਪਛਾਣੀ ਰੂੜ੍ਹੀ ਹੈ। ਭੂਮੀਪਤੀ ਸਰਦਾਰ ਦਾ ਨਾਂ ਵੀ ਸਦਾਚਾਰਕ ਦ੍ਰਿਸ਼ਟੀ ਅਨੁਸਾਰ ਧਰਿਆ ਗਿਆ ਹੈ, ਜਿਸ ਦਾ ਪਿਛੋਕੜ ਅਨਿਓਕਤੀਮੂਲਿਕ ਗਲਪ ਦੀਆਂ ਰੂੜ੍ਹੀਆਂ ਨਾਲ ਜਾ ਜੁੜਦਾ ਹੈ। ਅਣਖੀ ਦੇ **ਪਰਦਾ ਤੇ ਰੌਸ਼ਨੀ** ਵਾਂਗ **ਲਹੂ ਭਿੱਜੀ ਚਾਨਣੀ** ਵੀ ਖਲਨਾਇਕ-ਕੇਂਦ੍ਰਿਤ ਹੋਣ ਕਰਕੇ ਨਾਇਕ-ਕੇਂਦ੍ਰਿਤ ਪ੍ਰਗਤੀਵਾਦੀ ਨਾਵਲ ਵਾਲੀਆਂ ਸਮੱਸਿਆਵਾਂ ਵਿਚ ਗ੍ਰਸਿਆ ਜਾਂਦਾ ਹੈ। ਨਾਵਲ ਉਪਦੇਸ਼ ਸਿੰਘ ਨੂੰ ਜਾਗੀਰਦਾਰੀ ਸੰਸਕ੍ਰਿਤੀ ਦੀਆਂ ਦੋਹਰੀਆਂ ਕਦਰਾਂ ਵਿਚਲੇ ਸ੍ਰੇਣਿਕ ਤਨਾਉ ਦੀ ਦ੍ਰਿਸ਼ਟੀ ਤੋਂ ਚਿਤ੍ਰਣ ਦੀ ਥਾਂ ਖਲਨਾਇਕ ਦੇ ਰੂਪ ਵਿਚ ਚਿਤ੍ਰਦਾ ਹੈ, ਜਿਸ ਦਾ ਪਿਛੋਕੜ ਸਮੱਸਿਆਵਾਂ ਨੂੰ ਸਦਾਚਾਰਕ ਦ੍ਰਿਸ਼ਟੀ ਤੋਂ ਵੇਖਣ ਦੀ ਧਾਰਮਿਕ-ਸਦਾਚਾਰਕ ਗਲਪ ਦੀਆਂ ਰਚਨਾ-ਰੂੜ੍ਹੀਆਂ ਨਾਲ ਜਾ

ਜੁੜਦਾ ਹੈ। ਕੋਈ ਹੈਰਾਨੀ ਦੀ ਗੱਲ ਨਹੀਂ ਕਿ ਇਸ ਨਾਵਲ ਦੇ ਭੂਮੀ ਦੀ ਮਾਲਿਕੀ ਨਾਲ ਸੰਬੰਧਿਤ ਕਿਰਦਾਰ ਦੁਆਲੇ ਬੁਣਿਆ ਹੋਣ ਦੇ ਬਾਵਜੂਦ ਇਸ ਤੋਂ ਭੂਮੀ ਨਾਲ ਸੰਬੰਧਿਤ ਸ੍ਰੇਣੀਆਂ ਦੇ ਇਤਿਹਾਸਕ ਜਾਂ ਸਾਂਸਕ੍ਰਿਤਿਕ ਯਥਾਰਥ ਦੀ ਕੋਈ ਟੋਹ ਨਹੀਂ ਮਿਲਦੀ।

ਇੰਦਰ ਸਿੰਘ ਖ਼ਾਮੋਸ਼ ਦੇ ਨਾਵਲ **ਰਿਸ਼ਤਿਆਂ ਦੇ ਰੰਗ** (1978) ਵਿਚ ਕਿਰਸਾਣੀ ਸਮਾਜ ਵਿਚ ਸੁਤੰਤਰ ਦੰਪਤੀ-ਜੀਵਨ ਦੇ ਚਾਹਵਾਨ ਵਿਅਕਤੀਆਂ ਦੇ ਸੰਕਟ ਨੂੰ ਚਿਤ੍ਰਿਆ ਗਿਆ ਹੈ। ਇਸ ਸੰਕਟ ਦਾ ਇਕ ਪਹਿਲੂ ਕਿਰਸਾਣੀ ਸਮਾਜ ਵਿਚ ਨੂੰਹ ਦੀ ਹੀਣ ਸਥਿਤੀ ਹੈ ਜੋ ਸਹੁਰਿਆਂ ਦੇ ਦਾਜ ਦੇ ਲਾਲਚ ਤੇ ਨੂੰਹ ਦੇ ਟਾਕਰੇ ਵਿਚ ਧੀ ਦੀ ਪ੍ਰਭੁਤਾ ਵਿਚੋਂ ਉਪਜਦੀ ਹੈ। ਨੂੰਹ ਕੋਲੋਂ ਵਗਾਰ ਲੈਣਾ, ਉਸ ਉੱਤੇ ਤੁਹਮਤਾਂ ਧਰਨਾ ਅਤੇ ਉਸ ਨੂੰ ਬੇਇਜ਼ਤ ਕਰਨਾ ਸਹੁਰੇ ਸਾਧਾਰਣ ਹੱਕ ਸਮਝਦੇ ਹਨ ਅਤੇ ਇਸ ਸਥਿਤੀ ਵਿਰੁੱਧ ਵਿਦ੍ਰੋਹ ਕਰਨ ਵਾਲੇ ਪੁੱਤਰ ਨੂੰ ਜਾਇਦਾਦ ਤੋਂ ਬੇ-ਦਖ਼ਲ ਕਰਨ ਉੱਤੇ ਉੱਤਰ ਆਉਂਦੇ ਹਨ। ਪੁੱਤਰ ਅਤੇ ਨੂੰਹ ਦੋਹਾਂ ਕੋਲੋਂ ਉਨ੍ਹਾਂ ਦੇ ਵਿੱਤ ਤੋਂ ਕਿਤੇ ਵੱਡੀ ਆਰਥਿਕ-ਪਦਾਰਥਕ ਸਹਾਇਤਾ ਦੀ ਆਸ ਰੱਖੀ ਜਾਂਦੀ ਹੈ ਜਿਸ ਦੇ ਸਿਰੇ ਨਾ ਚੜ੍ਹਨ ਦੀ ਹਾਲਤ ਵਿਚ ਕਲੇਸ਼ ਉਪਜਦਾ ਹੈ। **ਰਿਸ਼ਤਿਆਂ ਦੇ ਰੰਗ** ਵਿਚ ਇਸ ਕਲੇਸ਼ ਦੇ ਯਥਾਰਥ ਦੀ ਕਠੋਰਤਾ ਦਾ ਅਤਿ ਵਿਅੰਗਮਈ ਚਿਤ੍ਰਣ ਹੈ। ਪਰੰਤੂ, ਅੰਤ ਇਸ ਨਾਵਲ ਦੀ ਸਮੱਸਿਆ ਵੀ ਉਹੀ ਬਣ ਜਾਂਦੀ ਹੈ ਜੋ ਅਸਾਂ ਉੱਪਰ **ਪਰਦਾ ਤੇ ਰੌਸ਼ਨੀ** ਦੇ ਸੰਦਰਭ ਵਿਚ ਵੇਖੀ ਹੈ। **ਰਿਸ਼ਤਿਆਂ ਦੇ ਰੰਗ** ਵਿਚ ਰਿਸ਼ਤਿਆਂ ਦੀ ਪਦਾਰਥਕਤਾ ਦੇ ਕਲੇਸ਼ਮਈ ਪੱਖਾਂ ਨੂੰ ਸਿਰਫ਼ ਨੂੰਹ-ਪੁੱਤ ਦੇ ਦ੍ਰਿਸ਼ਟੀਕੋਣ ਤੋਂ ਪੇਸ਼ ਕੀਤਾ ਗਿਆ ਹੈ ਜਿਸ ਵਿਚ ਮਾਪੇ ਖਲਨਾਇਕੀ ਰੂਪ ਵਿਚ ਉਜਾਗਰ ਹੁੰਦੇ ਹਨ। ਨੂੰਹ-ਪੁੱਤ ਮਾਪੇ ਬਣਨ ਤੋਂ ਬਾਅਦ ਕਿਉਂ ਖਲਨਾਇਕੀ ਪ੍ਰਵਿਰਤੀਆਂ ਵਾਲੇ ਬਣ ਜਾਂਦੇ ਹਨ, ਲੋੜ ਇਸ ਅੜਾਉਣੀ ਤੇ ਇਤਿਹਾਸਕ-ਸਾਂਸਕ੍ਰਿਤਿਕ ਯਥਾਰਥ ਦੀ ਗੁੰਝਲ ਨੂੰ ਖੋਲ੍ਹਣ ਦੀ ਸੀ ਜਿਸ ਵਲ ਲੇਖਕ ਰੁਚਿਤ ਨਹੀਂ ਹੁੰਦਾ। ਸਿਰਫ਼ ਏਨਾ ਦਸਿਆ ਗਿਆ ਹੈ ਕਿ ਨਾਵਲ ਦੇ ਕੇਂਦਰੀ ਪਾਤਰ ਦੇ ਮਾਪਿਆਂ ਦਾ ਪਿਛੋਕੜ ਖੀਣ ਹੋ ਗਈ ਜ਼ਿਮੀਦਾਰੀ ਹੈ। ਸੰਭਵ ਹੀ ਇਹ ਪਿਛੋਕੜ ਉਨ੍ਹਾਂ ਦੇ ਸੰਸਕਾਰਾਂ ਵਿਚ ਪਈ ਗੜਬੜ ਦਾ ਜ਼ਿੰਮੇਵਾਰ ਹੋ ਸਕਦਾ ਹੈ। ਇਸ ਗੜਬੜ ਦੇ ਇਤਿਹਾਸਕ-ਸਾਂਸਕ੍ਰਿਤਿਕ ਸੰਦਰਭ ਨੂੰ ਖੋਲ੍ਹਣ ਨਾਲ ਹੀ ਨਾਵਲ ਯਥਾਰਥ-ਚਿਤ੍ਰਣ ਦੀਆਂ ਸੰਭਾਵਨਾਵਾਂ ਵਿਚ ਡੂੰਘਾ ਉਤਰ ਸਕਦਾ ਸੀ। ਪਰੰਤੂ, ਅਜੇਹਾ ਨਹੀਂ ਹੋ ਸਕਿਆ ਕਿਉਂਕਿ ਨਾਵਲਕਾਰ ਦਾ ਅਨੁਭਵ ਸਮੱਸਿਆ ਦੀਆਂ ਜੜ੍ਹਾਂ ਸਿਰਫ਼ ਮਾਪਿਆਂ ਦੀ ਖਲਨਾਇਕਤਾ ਵਿਚ ਕੁਰੇਦਣ ਤਕ ਮਹਿਦੂਦ ਹੋ ਗਿਆ ਹੈ। ਇਸ ਖਲਨਾਇਕਤਾ ਉੱਤੇ ਬਲ ਕਰਕੇ ਹੀ **ਰਿਸ਼ਤਿਆਂ ਦੇ ਰੰਗ** ਵਿਚ ਮਾਪਿਆਂ ਅਤੇ ਨੂੰਹ-ਪੁੱਤ ਦੇ ਵਿਹਾਰ ਦੇ ਵਾਸਤਵਿਕ ਚਿਤ੍ਰਣ ਦੇ ਬਾਵਜੂਦ ਰਚਨਾ ਸੁਧਾਰਵਾਦੀ ਨਾਵਲ ਵਾਲਾ ਸਦਾਚਾਰਕ ਆਕਾਰ ਧਾਰਨ ਕਰਦੀ ਪ੍ਰਤੀਤ ਹੁੰਦੀ ਹੈ।

ਪੰਜਾਬੀ ਦੇ ਪ੍ਰਸਿੱਧ ਕਹਾਣੀਕਾਰ ਕਰਤਾਰ ਸਿੰਘ ਦੁੱਗਲ ਨੂੰ ਪੰਜਾਬੀ ਨਾਵਲ ਦੇ ਖੇਤਰ ਵਿਚ ਮਾਨਤਾ ਉਸ ਸਮੇਂ ਮਿਲਦੀ ਹੈ ਜਦੋਂ ਉਹ 1960 ਤੋਂ ਪਿੱਛੋਂ **ਹਾਲ ਮੁਰੀਦਾਂ**

**ਦਾ** (1968) ਦੀ ਨਾਵਲ-ਤ੍ਰਿਕੜੀ ਵਿਚ ਸੁਧਾਰਵਾਦੀ-ਪ੍ਰਗਤੀਵਾਦੀ ਨਾਵਲ ਦੀਆਂ ਰੂੜ੍ਹੀਆਂ ਵਿਰੁੱਧ ਨਵੇਂ ਨਾਵਲ ਦੀਆਂ ਸੰਭਾਵਨਾਵਾਂ ਨਾਲ ਸਾਂਝ ਪਾਉਣ ਦੀ ਕੋਸ਼ਿਸ਼ ਕਰਦਾ ਹੈ। ਉਸ ਦੇ 1960 ਤੋਂ ਪਹਿਲਾਂ ਦੇ ਨਾਵਲ **ਆਂਦਰਾਂ** (1948) ਅਤੇ **ਨਹੁੰ ਤੇ ਮਾਸ** (1951) ਦੀ ਸੁਰ ਨਾਨਕ ਸਿੰਘ ਜਾਂ ਜਸਵੰਤ ਸਿੰਘ ਕੰਵਲ ਦੇ ਨਾਇਕ-ਪ੍ਰਧਾਨ ਨਾਵਲਾਂ ਵਾਲੀ ਹੈ। **ਆਂਦਰਾਂ** ਦੇ ਨਾਇਕ ਦੇ ਵਿਦ੍ਰੋਹੀ ਕਾਰਜ ਅਤੇ ਜੱਥੇਬੰਦੀ ਦੀ ਚੜ੍ਹਤ ਤੇ ਜਿੱਤਾਂ 'ਅੰਤ ਭਲੇ ਦਾ ਭਲਾ' ਦੇ ਸੂਤਰ ਨਾਲ ਜੁੜੀਆਂ ਹੋਈਆਂ ਹਨ। **ਨਹੁੰ ਤੇ ਮਾਸ** ਕਰੁਣਾ-ਉਤੇਜਕ ਨਾਇਕ-ਪ੍ਰਧਾਨ ਨਾਵਲ ਦੀ ਵਿਧੀ ਅਨੁਸਾਰ ਲਿਖਿਆ ਹੋਇਆ ਹੈ। ਇਸ ਨਾਵਲ ਦੇ ਬਿਰਤਾਂਤਕ ਉਪਸੰਗਠਨ ਵਾਸਤਵਿਕਤਾ ਦੇ ਵੱਖ ਵੱਖ ਪਹਿਲੂਆਂ ਨੂੰ ਨਹੀਂ ਬਲਕਿ ਇਕੋ ਹੀ ਕਰੁਣਾ ਦੀ ਸਥਿਤੀ ਨੂੰ ਤੁੰਬਦੇ ਅਤੇ ਰੂੰ ਵਾਂਗ ਫੈਲਾਉਂਦੇ ਹਨ। ਇਹ ਜੁਗਤ ਨਾਇਕ-ਪ੍ਰਧਾਨ ਨਾਵਲ ਦੀ ਜਾਣੀ-ਪਛਾਣੀ ਜੁਗਤ ਹੈ ਜਿਸ ਵਿਚ ਮੁੱਖ ਮਨੋਰਥ ਪਹਿਲਾਂ ਤੋਂ ਹੀ ਸਪਸ਼ਟ ਅਤੇ ਮਿਥੇ ਹੋਏ ਭਾਵਾਂ ਨੂੰ ਉਸਾਰਨਾ ਹੁੰਦਾ ਹੈ। ਪਰੰਤੂ, ਉਮਰ ਨਾਲ ਆਈ ਪ੍ਰੌੜ੍ਹਤਾ ਅਤੇ 1960 ਤੋਂ ਪਿਛੋਂ ਦੇ ਨਾਵਲੀ ਵਾਤਾਵਰਣ ਦਾ ਸਿੱਟਾ ਦੁੱਗਲ ਦੇ **ਹਾਲ ਮੁਰੀਦਾਂ ਦਾ** ਵਿਚ ਯਥਾਰਥ ਦੀ ਜਟਿਲਤਾ ਅਤੇ ਗਹਿਰਾਈ ਨੂੰ ਚਿਤ੍ਰਨ ਦੇ ਸੰਬੰਧ ਵਿਚ ਨਵੀਆਂ ਸੰਭਾਵਨਾਵਾਂ ਉਪਜਦੀਆਂ ਹਨ, ਖ਼ਾਸ ਕਰ **ਹਾਲ ਮੁਰੀਦਾਂ ਦਾ** ਦੇ ਪਹਿਲੇ ਨਾਵਲ **ਦਿਲ ਦਰਿਆ** ਵਿਚ। ਇਸ ਨਾਵਲ ਵਿਚ ਮਨੁੱਖ ਦੀ ਮਨੋਸਮਾਜਕ ਜ਼ਿੰਦਗੀ ਦੀਆਂ ਜਟਿਲਤਾਵਾਂ ਦਾ ਵਧੇਰੇ ਗੰਭੀਰ ਪ੍ਰਗਟਾਵਾ ਹੈ। ਨਾਵਲ ਦੇ ਪ੍ਰਮੁੱਖ ਪਾਤਰ ਕਈ ਪ੍ਰਕਾਰ ਦੀਆਂ ਮਨੋਸਮਾਜਕ ਗੁੰਝਲਾਂ ਵਿਚ ਫਾਥੇ ਹੋਏ ਹਨ ਜੋ ਪਰਾਧੀਨਤਾ ਦੀ ਸਮਾਜਕ-ਰਾਜਨੀਤਿਕ ਦਸ਼ਾ ਦਾ ਸਿੱਟਾ ਹਨ। ਆਲੇ-ਦੁਆਲੇ ਦੇ ਸਾਂਸਕ੍ਰਿਤਿਕ ਵਾਤਾਵਰਣ ਵਿਚ ਜਿਨਸੀ ਦਮਨ ਦੀ ਮਰਯਾਦਾ ਭਾਰੂ ਹੋਣ ਕਰਕੇ ਬਹੁਤੇ ਲੋਕ ਭਾਵੁਕ ਘੁਟਣ ਦੇ ਸ਼ਿਕਾਰ ਹਨ। ਇਹ ਸਥਿਤੀ ਅਫ਼ਵਾਹਾਂ, ਜਾਦੂ-ਟੂਣਿਆਂ ਅਤੇ ਜਿਨਸੀ ਉਲਾਰਾਂ ਦਾ ਕਾਰਣ ਬਣਦੀ ਹੈ। ਇਸ ਦੇ ਉਲਟ ਜਿਹੜੇ ਲੋਕ ਅੰਗਰੇਜ਼ੀ ਸਾਮਰਾਜ ਵਿਰੁੱਧ ਸੰਘਰਸ਼ ਵਿਚ ਸ਼ਾਮਿਲ ਹਨ, ਉਹ ਸਾਧਾਰਣ ਲੋਕਾਂ ਵਿਚ ਵਰਤਮਾਨ ਗੁੰਝਲਾਂ ਤੋਂ ਮੁਕਤ ਹਨ। ਜਿਹੜੇ ਲੋਕ ਇਸ ਸੰਘਰਸ਼ ਨਾਲ ਸਾਂਝ ਨਹੀਂ ਪਾ ਸਕਦੇ ਉਹ ਛੋਟੀਆਂ-ਮੋਟੀਆਂ ਸਮੱਸਿਆਵਾਂ ਵਿਚ ਉਲਝੇ ਰਹਿੰਦੇ ਹਨ। ਅੰਗਰੇਜ਼ ਹਾਕਮਾਂ ਦੇ ਪਿੱਠੂ ਭਾਰਤੀਆਂ ਦਾ ਜਾਬਰਾਨਾ ਵਿਹਾਰ ਸਮਾਜਕ ਪੱਧਰ ਉਤੇ ਫ਼ਿਰਕਾ-ਪ੍ਰਸਤੀ ਵਰਗੀਆਂ ਸਮੱਸਿਆਵਾਂ ਨੂੰ ਅਤੇ ਮਾਨਸਿਕ ਪੱਧਰ ਉਤੇ ਜਿਨਸੀ ਉਲਾਰਾਂ ਨੂੰ ਜਨਮ ਦੇਂਦਾ ਹੈ। **ਦਿਲ ਦਰਿਆ** ਦੀ ਵਿਸ਼ੇਸ਼ਤਾ ਅਨਾਇਕ-ਮੁੱਖ ਪਾਤਰ-ਵਿਧਾਨ ਦੁਆਰਾ ਰਾਜਸੀ ਗ਼ੁਲਾਮੀ ਦੀ ਸਥਿਤੀ ਵਿਚੋਂ ਉਪਜਣ ਵਾਲੀਆਂ ਸਮੱਸਿਆਵਾਂ ਅਤੇ ਮਨੋਵਿਗਿਆਨਕ ਸਮੱਸਿਆਵਾਂ ਨੂੰ ਚਿਤ੍ਰਨਾ ਹੈ। **ਹਾਲ ਮੁਰੀਦਾਂ ਦਾ** ਦੀ ਤ੍ਰਿਕੜੀ ਦੇ ਦੂਜੇ ਨਾਵਲ **ਇਕ ਦਿਲ ਵਿਕਾਊ ਹੈ** ਵਿਚ ਸੂਖਮ ਭਾਵੀ ਮੱਧ-ਸ਼੍ਰੇਣਿਕ ਪਾਤਰਾਂ ਦੇ ਸੁਪਨਿਆਂ ਦਾ ਵਿਗਠਨ ਮੱਧ-ਸ਼੍ਰੇਣੀ ਦੀਆਂ ਹੀ ਕੁਝ ਦੂਸ਼ਿਤ ਸੋਚਾਂ ਅਤੇ ਪੱਖਾਂ ਦੇ ਸੰਦਰਭ ਵਿਚ ਵਿਖਾਇਆ ਗਿਆ ਹੈ। ਇਸ ਤੋਂ ਅਗਲੇ ਨਾਵਲ **ਮੇਰਾ ਦਿਲ**

**ਮੋੜ ਦੇ** ਵਿਚ ਦਸਿਆ ਗਿਆ ਹੈ ਕਿ ਰਾਜਸੀ ਆਜ਼ਾਦੀ ਦੇ ਆ ਜਾਣ ਦੇ ਬਾਵਜੂਦ ਪ੍ਰਸ਼ਾਸਨੀ ਅਤੇ ਸਾਂਸਕ੍ਰਿਤਿਕ ਪੱਧਰ ਉਤੇ ਪੁਰਾਣਾ ਤੌਰ-ਤਰੀਕਾ ਲੋਕ-ਤਾਂਤ੍ਰਿਕ ਭਾਰਤ ਵਿਚ ਕਿਵੇਂ ਇਕ ਡੂੰਘਾ ਸੰਕਟ ਪੈਦਾ ਕਰ ਦੇਂਦਾ ਹੈ। ਇਹ ਨਾਵਲ ਆਜ਼ਾਦ ਭਾਰਤ ਵਿਚ ਨੌਕਰਸ਼ਾਹੀ ਦੇ ਲੋਕ-ਤੰਤ੍ਰ ਵਿਰੋਧੀ ਕਿਰਦਾਰ ਨੂੰ ਆਲੋਚਨਾਤਮਕ ਦ੍ਰਿਸ਼ਟੀ ਤੋਂ ਚਿਤ੍ਰਦਾ ਹੈ। ਪਰੰਤੂ, ਆਪਣੇ ਵੱਡ-ਆਕਾਰੀ ਨਾਵਲ **ਮਾਂ ਪਿਉ ਜਾਏ** (1974) ਵਿਚ ਸੁਤੰਤਰਤਾ ਤੋਂ ਬਾਅਦ ਦੇ ਭਾਰਤ ਨੂੰ ਹਾਕਮ ਜਮਾਤ ਦੇ ਨਜ਼ਰੀਏ ਤੋਂ ਚਿਤ੍ਰਣ ਦੀ ਕਮਜ਼ੋਰੀ ਦਾ ਸਿੱਟਾ, ਦੁੱਗਲ ਇਕ ਨਵੀਂ ਭਾਂਤ ਦੀ ਨਾਇਕ-ਪੂਜਾ ਵਿਚ ਗ੍ਰਸਿਆ ਜਾਂਦਾ ਹੈ ਜੋ ਉਸ ਨੂੰ **ਦਿਲ ਦਰਿਆ** ਵਾਂਗ ਯਥਾਰਥ-ਨਿਰੂਪਣ ਦੀ ਥਾਂ ਯਥਾਰਥ ਦੇ ਵਿਰੂਪਣ ਵਿਚ ਜਾ ਸੁੱਟਦੀ ਹੈ।

— 4 —

ਸਮਾਂ ਪਾ ਕੇ 1960 ਤੋਂ ਪਿੱਛੋਂ ਕਿਰਸਾਣੀ ਤੋਂ ਇਲਾਵਾ ਕੁਝ ਹੋਰ ਸ੍ਰੇਣੀਆਂ ਅਤੇ ਸਮਾਜਕ ਗੁੱਟਾਂ ਬਾਰੇ ਵੀ ਅਨਾਇਕ-ਮੁਖ ਯਥਾਰਥਵਾਦੀ ਬਿਰਤਾਤ-ਰਚਨਾ ਵਾਲੇ ਨਾਵਲ ਲਿਖੇ ਗਏ। ਜਿਵੇਂ ਕਿਰਸਾਣੀ ਬਾਰੇ ਲਿਖੇ ਗਏ ਨਾਵਲ ਕਿਰਸਾਣੀ ਵਿਚ ਪੈਦਾ ਹੋਦੀ ਹਿਲਜੁਲ ਦੇ ਸੂਚਕ ਹਨ, ਤਿਵੇਂ ਹੀ ਹੋਰ ਸ੍ਰੇਣੀਆਂ ਅਤੇ ਸਮਾਜਕ ਗੁੱਟਾਂ ਬਾਰੇ ਲਿਖੇ ਗਏ ਨਾਵਲ ਹੋਰਨਾਂ ਖੇਤਰਾਂ ਵਿਚਲੀ ਹਿਲਜੁਲ ਦੇ ਸੰਕੇਤਕ ਹਨ। ਅਜਿਹੇ ਨਾਵਲਾਂ ਵਿਚ ਅਜੀਤ ਕੌਰ ਦੇ **ਫ਼ਾਲਤੂ ਔਰਤ** (1972) ਤੇ **ਪੋਸਟ ਮਾਰਟਮ** (1973), ਰਾਮ ਸਰੂਪ ਅਣਖੀ ਦੇ **ਕੱਖਾਂ ਕਾਨਿਆਂ ਦੇ ਪੁਲ** (1979), ਇੰਦਰ ਸਿੰਘ ਖ਼ਾਮੋਸ਼ ਦੇ **ਚਾਨਣ ਦਾ ਜੰਗਲ** (1980), ਚੰਦਨ ਨੇਗੀ ਦੇ **ਜਲ ਬਿਨੁ ਕੰਵੁ** (1983), ਬੂਟਾ ਸਿੰਘ ਸ਼ਾਦ ਦੇ **ਰਾਤਾਂ ਕਾਲੀਆਂ** (1978), ਗੁਰਮੁਖ ਸਿੰਘ ਜੀਤ ਦੇ **ਇਕ ਹੋਰ ਸੂਰਜ** (1983), ਸਵਰਨ ਚੰਦਨ ਦੇ **ਨਵੇਂ ਰਿਸ਼ਤੇ** (1980), **ਕੱਚੇ ਘਰ** (1981), **ਕੱਖ-ਕਾਨ ਤੇ ਦਰਿਆ** (1981) ਤੇ **ਕਦਰਾਂ ਕੀਮਤਾਂ** (1982), ਅਤੇ ਹਰਿੰਦਰ ਸਿੰਘ ਬਜਾਜ ਦੇ **ਸੱਜਣਾਂ ਬਾਝ ਹਨੇਰਾ** (1979) ਆਦਿ ਦਾ ਵਰਣਨ ਕੀਤਾ ਜਾ ਸਕਦਾ ਹੈ। ਇਨ੍ਹਾਂ ਸਭ ਨਾਵਲਾਂ ਵਿਚ ਵੀ ਨਾਵਲਕਾਰ ਜਿਵੇਂ ਜਿਵੇਂ ਨਾਇਕ-ਕੇਂਦ੍ਰਿਤ ਬਿਰਤਾਂਤ ਦੀਆਂ ਰੂੜ੍ਹੀਆਂ ਤੋਂ ਉੱਪਰ ਉਠਦੇ ਹਨ ਜਾਂ ਜ਼ਰਾ ਬਦਲਵੇਂ ਰੂਪ ਵਿਚ ਮੁੜ ਉਨ੍ਹਾਂ ਵਿਚ ਜਾ ਸੁਕੜਦੇ ਹਨ ਤਿਵੇਂ ਤਿਵੇਂ ਹੀ ਯਥਾਰਥ-ਚਿਤ੍ਰਣ ਦੀਆਂ ਸੰਭਾਵਨਾਵਾਂ ਫੈਲਦੀਆਂ ਜਾਂ ਸੁਕੜਦੀਆਂ ਹਨ। ਮੋਟੇ ਤੌਰ ਉੱਤੇ ਇਨ੍ਹਾਂ ਵਿਚ ਅਨਾਇਕ ਪਾਤਰਾਂ ਦੀ ਜੁਗਤ ਉਸਲਵੱਟੇ ਭੰਨਦੀ ਸਪਸ਼ਟ ਵੇਖੀ ਜਾ ਸਕਦੀ ਹੈ।

ਅਜੀਤ ਕੌਰ ਦੇ ਨਾਵਲੈੱਟ **ਫ਼ਾਲਤੂ ਔਰਤ** (1972) ਵਿਚ ਇਸਤ੍ਰੀ ਦੇ ਤਿੰਨ ਰੂਪਾਂ ਦਾ ਚਿਤ੍ਰਣ ਹੈ : ਬੀਵੀ, ਵੇਸਵਾ ਅਤੇ ਇਨ੍ਹਾਂ ਦੋਹਾਂ ਦੇ ਵਿਚਕਾਰ 'ਫ਼ਾਲਤੂ ਔਰਤ' ਜਿਸ ਨੂੰ ਅਜੀਤ ਕੌਰ ਆਜ਼ਾਦ ਔਰਤ ਸਮਝਦੀ ਹੈ। ਇਹ 'ਫ਼ਾਲਤੂ ਔਰਤ' ਬਿਸਤਰੇ ਤੋਂ ਬਾਹਰ

ਵੀ ਉਸੇ ਇੰਟੈਂਸਿਟੀ ਨਾਲ ਜੀਉਣਾ ਲੋਚਦੀ ਹੈ ਅਤੇ ਐਸੇ ਸਾਥੀ ਦੀ ਤਲਾਸ਼ ਵਿਚ ਹੈ ਜੋ ਇਸ ਲੋਚਾ ਨੂੰ ਸਮਝਦਾ ਹੋਵੇ। ਇਸ ਦੇ ਟਾਕਰੇ ਵਿਚ ਬੀਵੀ ਰਿਸਪੈਕਟੇਬਲ ਪਰ ਗ਼ੁਲਾਮ ਹੈ। ਵਿਆਹ ਵੇਸਵਾ-ਜੀਵਨ ਦਾ ਬਦਲਿਆ ਹੋਇਆ ਰੂਪ ਹੈ। 'ਫ਼ਾਲਤੂ ਔਰਤ' ਨ ਗ਼ੁਲਾਮ ਬੀਵੀ ਹੈ ਅਤੇ ਨ ਹੀ ਉਸ ਨੂੰ ਵੇਸਵਾ ਹੋਣ ਦਾ ਮਿਹਣਾ ਹੈ। ਉਹ ਅਜਿਹੇ ਬੰਧਨਾਂ ਤੋਂ ਉਪਰ ਆਜ਼ਾਦ ਔਰਤ ਹੈ। ਅਜਿਹੀ ਔਰਤ ਦੇ ਸੰਕਲਪ ਰਾਹੀਂ ਨਾਵਲਕਾਰਾ ਔਰਤ ਦੀ ਆਜ਼ਾਦੀ ਦੀ ਅਕਾਂਖਿਆ ਨੂੰ ਪੇਸ਼ ਕਰਦੀ ਪ੍ਰਤੀਤ ਹੁੰਦੀ ਹੈ। ਉਸ ਦੀ ਪੇਸ਼ਕਾਰੀ ਦੀ ਸਮੱਸਿਆ ਸਿਰਫ਼ ਇਹ ਹੈ ਕਿ ਉਹ 'ਫ਼ਾਲਤੂ ਔਰਤ' ਦੇ ਮਸਲੇ ਨੂੰ ਸਿਰਫ਼ 'ਫ਼ਾਲਤੂ' ਔਰਤ ਦੇ ਦ੍ਰਿਸ਼ਟੀਕੋਣ ਤੋਂ ਪੇਸ਼ ਕਰਦੀ ਹੈ। ਉਹ ਬੰਦੇ ਦੇ ਰਵੱਈਏ ਉਤੇ ਵਿਅੰਗ ਕਰਦੀ ਹੋਈ ਇਹ ਭੁੱਲ ਜਾਂਦੀ ਹੈ ਕਿ ਕੇਵਲ ਔਰਤ ਹੀ ਨਹੀਂ ਬੰਦਾ ਵੀ ਵਿਵਸਥਾ ਦਾ ਗ਼ੁਲਾਮ ਹੈ ਅਤੇ ਉਸ ਦਾ ਨਜ਼ਰੀਆ ਵੀ ਉਸ ਦੀ ਗ਼ੁਲਾਮੀ ਵਿਚੋਂ ਉਪਜਦਾ ਹੈ। ਮਸਲਾ ਸਿਰਫ਼ ਔਰਤ ਦੀ ਆਜ਼ਾਦੀ ਦਾ ਨਹੀਂ, ਬੰਦੇ ਦੀ ਆਜ਼ਾਦੀ ਦਾ ਵੀ ਹੈ। ਇਸ ਮਸਲੇ ਨਾਲ ਅਜੀਤ ਕੌਰ **ਫ਼ਾਲਤੂ ਔਰਤ** ਵਿਚ ਸਨਮੁਖ ਨਹੀਂ ਹੁੰਦੀ।

ਦੂਸਰੇ ਨਾਵਲ **ਪੋਸਟ ਮਾਰਟਮ** (1973) ਵਿਚ ਅਜੀਤ ਕੌਰ ਨੇ 'ਫ਼ਾਲਤੂ ਔਰਤ' ਵਰਗੀ ਹੀ ਆਜ਼ਾਦ ਇਸਤ੍ਰੀ ਦੀ ਆਜ਼ਾਦ ਸਾਥੀ ਦੀ ਅਕਾਂਖਿਆ ਦੇ ਸੰਦਰਭ ਵਿਚ ਇਕ ਅਜਿਹੇ ਮਰਦ ਦੀ ਮਨੋਵਿਗਿਆਨਕ ਸਮੱਸਿਆ ਦਾ ਚਿਤ੍ਰਣ ਕੀਤਾ ਹੈ ਜੋ ਸ੍ਵੈ-ਤਰਸ ਸਹਾਰੇ ਜੀਵਨ ਜੀਉਣ ਦੀ ਮਨੋਗੁੰਝਲ ਦਾ ਸ਼ਿਕਾਰ ਹੈ ਅਤੇ 'ਫ਼ਾਲਤੂ' ਅਥਵਾ ਆਜ਼ਾਦ ਔਰਤ ਨਾਲ ਆਪਣੀ ਸਾਂਝ ਨੂੰ ਇਸ ਲਈ ਸਿਰੇ ਚੜ੍ਹਾਉਣ ਲਈ ਤਿਆਰ ਨਹੀਂ ਹੁੰਦਾ ਕਿਉਂਕਿ ਇਸ ਸਾਂਝ ਦੇ ਸਿਰੇ ਚੜ੍ਹਨ ਨਾਲ ਉਸ ਕੋਲੋਂ ਸ੍ਵੈ-ਤਰਸ ਦੀਆਂ ਉਹ ਵਸਾਖੀਆਂ ਖੁੱਸ ਜਾਣਗੀਆਂ ਜਿਨ੍ਹਾਂ ਸਹਾਰੇ ਉਹ ਜੀਵਨ ਦੇ ਪਿਛਲੇ ਰਾਹਾਂ ਉਤੇ ਚਲਦਾ ਆਇਆ ਹੈ। ਆਪਣੀ ਮਨੋਗੁੰਝਲ ਦੇ ਲੁਕਾਵੇ ਲਈ ਉਹ ਅਜਿਹੀਆਂ ਭ੍ਰਾਂਤੀਆਂ ਰਚਦਾ ਹੈ ਜੋ ਕੇਵਲ ਉਸ ਦਾ ਆਪਣਾ ਹੀ ਨਹੀਂ, ਆਜ਼ਾਦ ਔਰਤ ਦੀ ਅਕਾਂਖਿਆ ਦਾ ਵੀ ਦੁਖਾਂਤ ਬਣ ਜਾਂਦੀਆਂ ਹਨ।

ਰਾਮ ਸਰੂਪ ਅਣਖੀ ਦੇ **ਕੱਖਾਂ ਕਾਨਿਆਂ ਦੇ ਪੁੱਲ** ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਮੱਧ-ਸ਼੍ਰੇਣਿਕ ਬਾਬੂਆਂ ਦੀ ਜ਼ਿੰਦਗੀ ਬਾਰੇ ਪਹਿਲਾ ਨਾਵਲ ਹੈ। ਨਾਵਲ ਦੀ ਬਿਰਤਾਂਤ-ਰਚਨਾ ਦਾ ਧੁਰਾ ਇਕਲਾਪੇ ਦਾ ਸੰਤਾਪ ਹੰਢਾਉਂਦੇ ਇਕ ਰੰਡੇ ਮੱਧ-ਸ਼੍ਰੇਣਿਕ ਨੌਜੁਆਨ ਬਾਬੂ ਦੀ ਦੂਜੇ ਵਿਆਹ ਦੀ ਲੋੜ ਅਤੇ ਸਮੱਸਿਆ ਹੈ। ਸਮਾਜਕ ਪੱਧਰ ਉਤੇ ਦੂਜੇ ਵਿਆਹ ਲਈ ਉਸ ਦੀ ਦਲੀਲ ਇਹ ਹੈ ਕਿ ਇਹ ਪਹਿਲੇ ਵਿਆਹ ਦੇ ਬੱਚਿਆਂ ਦੀ ਪਰਵਰਿਸ਼, ਬੱਢੀ ਮਾਂ ਦੀ ਸੇਵਾ ਅਤੇ ਘਰੇਗੀ ਸੁਵਿਧਾਵਾਂ ਲਈ ਜ਼ਰੂਰੀ ਹੈ। ਲੁਕਵੇਂ ਪੱਧਰ ਉਤੇ ਇਸ ਦਾ ਮੂਲ ਉਸ ਦੀਆਂ ਬੇਰੋਕ ਸਰੀਰਕ ਲੋੜਾਂ ਦੀ ਪੂਰਤੀ ਦੀ ਕਾਮਨਾ ਵਿਚ ਹੈ। ਆਪਣੀ ਸਰੀਰਕ ਲੋੜ ਨੂੰ ਉਹ ਸਮਾਜਕ ਲੋੜ ਵਿਚ ਪਲਟਾ ਕੇ ਵੇਖਦਾ ਅਤੇ ਦਸਦਾ ਹੈ। ਸਮਾਜਕ ਲੋੜ ਦੀ ਦਲੀਲ ਉਸ ਦੀ ਭ੍ਰਾਂਤੀ ਹੈ ਜਿਸ ਦਾ ਸਿੱਟਾ ਉਹ ਵਿਹਾਰ ਦੀ ਪੱਧਰ ਉਤੇ ਦੁਫਾੜ

ਜੀਵਨ ਜੀਉਂਦਾ ਹੈ। ਦੂਜਾ ਵਿਆਹ ਪਹਿਲੇ ਵਿਆਹ ਦੇ ਬੱਚਿਆਂ ਦੀ ਪਾਲਣਾ ਲਈ ਲੋੜੀਂਦੀਆਂ ਸੁਵਿਧਾਵਾਂ ਦੇਣ ਦੀ ਥਾਂ ਅਸੁਵਿਧਾਵਾਂ ਦੇਣ ਵਾਲੀ ਚੀਜ਼ ਬਣ ਜਾਂਦਾ ਹੈ। ਉਸ ਦੀ ਘਰ ਵਸਾਉਣ ਦੀ ਦਲੀਲ ਇਕ ਦੰਭ ਦਿੱਸਣ ਲੱਗ ਪੈਂਦੀ ਹੈ। ਦੂਜੇ ਵਿਆਹ ਤੋਂ ਬਾਅਦ ਕਾਮ ਨੂੰ ਸੁਤੰਤਰਤਾ ਨਾਲ ਮਾਨਣ ਲਈ ਉਹ ਬੱਚਿਆਂ ਦੀਆਂ ਮਾਨਸਿਕ ਲੋੜਾਂ ਬਾਰੇ ਅਸਾਵਧਾਨ ਹੋ ਜਾਂਦਾ ਹੈ। ਆਪਣੇ ਬੱਚਿਆਂ ਪ੍ਰਤੀ ਅਸਾਵਧਾਨੀ ਤੋਂ ਇਲਾਵਾ ਉਹ ਦੂਜੀ ਵਹੁਟੀ ਦੇ ਬੱਚੇ ਨਾਲ ਵੀ ਈਰਖਾ ਕਰਦਾ ਹੈ ਜਿਸ ਨਾਲ ਅੰਤ ਦੂਜਾ ਵਿਆਹ ਅਸਫਲ ਹੋ ਜਾਂਦਾ ਹੈ। ਇਸ ਅਸਫਲਤਾ ਤੋਂ ਬਾਅਦ ਉਹ ਆਪਣੇ ਦਫ਼ਤਰ ਦੀ ਇਕ ਪੁਰਾਣੀ ਦੋਸਤ, ਜੋ ਵਿਆਹੀ ਜਾ ਚੁੱਕੀ ਹੈ, ਤੋਂ ਅਫ਼ਲਾਤੂਨੀ ਸੰਬੰਧ ਦਾ ਨਿੱਘ ਲਭਣ ਦੀ ਕੋਸ਼ਿਸ਼ ਕਰਦਾ ਹੈ ਪਰ ਦੂਜੇ ਵਿਆਹ ਵਾਂਗ ਉਸ ਦੀ ਇਹ ਕੋਸ਼ਿਸ਼ ਵੀ ਕੱਖਾਂ ਕਾਨਿਆਂ ਦਾ ਪੁੱਲ ਸਿੱਧ ਹੁੰਦੀ ਹੈ। ਉਸ ਦੀ ਸਮੱਸਿਆ ਇਹ ਹੈ ਕਿ ਉਹ ਬੁਨਿਆਦੀ ਤੌਰ ਉਤੇ ਮੱਧ-ਸ਼੍ਰੇਣਿਕ ਦਲਿੱਦਰ ਦਾ ਸ਼ਿਕਾਰ ਹੈ। ਉਸ ਨੂੰ ਦੂਜੀ ਪਤਨੀ, ਪਤਨੀ ਵਜੋਂ ਘੱਟ ਅਤੇ ਕਾਮ ਲਈ ਜਾਂ ਦਾਸੀ ਵਜੋਂ ਵਧੇਰੇ ਚਾਹੀਦੀ ਹੈ। ਨਿੱਕੀ ਜਿਹੀ ਅਸਫਲਤਾ ਤੋਂ ਬਾਅਦ ਉਹ ਸ਼ਰਾਬ ਪੀਣ ਤੁਰ ਪੈਂਦਾ ਹੈ। ਦੂਜੀ ਪਤਨੀ ਦੇ ਕੌੜੇ ਵਤੀਰੇ ਦੀ ਸੰਭਾਵਨਾ ਤੋਂ ਪਹਿਲਾਂ ਹੀ ਵਾਕਿਫ਼ ਹੋਣ ਦੇ ਬਾਵਜੂਦ ਸਿਰਫ਼ ਕਾਮ ਲਈ ਆਪਣੇ ਆਪ ਨੂੰ ਧੋਖਾ ਦੇਣ ਦੀ ਕੋਸ਼ਿਸ਼ ਕਰਦਾ ਹੈ। ਉਸ ਦੀ ਤਰਸਯੋਗ ਦੁਖਾਂਤ ਸਥਿਤੀ ਇਕੋ ਹੀ ਸਮੇਂ ਹਮਦਰਦੀ ਅਤੇ ਗਿਲਾਨੀ ਉਪਜਾਉਂਦੀ ਹੈ ਜਿਸ ਦਾ ਮੂਲ ਉਸ ਦੀ ਹੋਂਦ ਦੇ ਮੱਧ-ਸ਼੍ਰੇਣਿਕ ਖ਼ਾਸੇ ਵਿਚ ਹੈ।

ਇੰਦਰ ਸਿੰਘ ਖ਼ਾਮੋਸ਼ ਦੇ **ਚਾਨਣ ਦਾ ਜੰਗਲ** (1980) ਵਿਚ ਸਾਡੇ ਅਜੋਕੇ ਵਿਦਿਅਕ ਸਭਿਆਚਾਰ ਅਤੇ ਪ੍ਰਬੰਧ ਦੇ ਸੰਕਟ ਅਤੇ ਸਮੱਸਿਆਵਾਂ ਨੂੰ 'ਇਕ ਬਹੁ-ਸੂਤਰੀ ਗੰਢ' ਦੇ ਰੂਪ ਵਿਚ ਸਿਰਜਿਆ ਗਿਆ ਹੈ ਜਿਸ ਦਾ ਸੰਤ ਸਿੰਘ ਸੇਖੋਂ ਦੇ ਸ਼ਬਦਾਂ ਵਿਚ ਨਾਨਕ ਸਿੰਘ ਵਰਗੇ ਨਾਇਕ-ਮੁਖ ਨਾਵਲਕਾਰਾਂ ਦੀ ਰਚਨਾ ਵਿਚ ਅਭਾਵ ਹੈ।[30] ਨਾਵਲ ਦਾ ਕਥਾਨਕ ਇਕ ਸਰਕਾਰੀ ਸਕੂਲ ਦੇ ਕਾਰ-ਵਿਹਾਰ ਦੁਆਲੇ ਘੁੰਮਦਾ ਹੈ। ਪਰੰਤੂ, ਪਾਤਰ ਕੇਵਲ ਅਧਿਆਪਕਾਂ ਜਾਂ ਅਧਿਆਪਕਾਵਾਂ ਤਕ ਸੀਮਿਤ ਨਹੀਂ ਹਨ। ਇਨ੍ਹਾਂ ਵਿਚ ਨੌਕਰ-ਸ਼ਾਹੀ ਅਤੇ ਸਿਆਸੀ ਪ੍ਰਬੰਧ ਅਤੇ ਵਾਤਾਵਰਣ ਦੇ ਪ੍ਰਤਿਨਿਧ ਪਾਤਰ ਵੀ ਸ਼ਾਮਿਲ ਹਨ ਜੋ ਕੇਵਲ ਦੋਹਰਾ ਨਹੀਂ ਬਲਕਿ ਤੀਹਰਾ ਅਤੇ ਚਹੁਰਾ ਜੀਵਨ ਜੀਉਂਦੇ ਹਨ। ਉਨ੍ਹਾਂ ਦੀਆਂ ਸੋਚਾਂ, ਕਿਰਦਾਰ ਅਤੇ ਸੰਬੰਧਾਂ ਵਿਚੋਂ ਸਾਡੀਆਂ ਵਿਦਿਅਕ ਸੰਸਥਾਵਾਂ ਵਿਚ ਅਨੁਸ਼ਾਸਨ, ਅਧਿਆਪਨ, ਪਰੀਖਿਆਵਾਂ, ਨਿਯੁਕਤੀਆਂ, ਤਬਦੀਲੀਆਂ, ਸਨਮਾਨਾਂ, ਟਰੇਡ ਯੂਨੀਅਨਾਂ ਅਤੇ ਹੋਰ ਭ੍ਰਿਸ਼ਟਾਚਾਰ ਦੇ ਮਸਲੇ ਇਕ ਅਤਿ ਤਿੱਖੇ ਵਿਅੰਗ ਦੇ ਰੂਪ ਵਿਚ ਸਮੁੱਚੇ ਸਿਆਸੀ ਪ੍ਰਬੰਧ ਨਾਲ ਜੁੜੇ ਤਾਣੇ-ਬਾਣੇ ਵਜੋਂ ਉਘੜਦੇ ਹਨ। ਨਾਵਲ ਦੇ ਵਿਭਿੰਨ ਪਾਤਰ ਅਤੇ ਉਨ੍ਹਾਂ ਦੀਆ ਸੋਚਾਂ ਅਤੇ ਕਿਰਦਾਰ ਇਸ ਤਾਣੇ-ਬਾਣੇ ਦੀਆਂ ਵਿਭਿੰਨ ਗੁੰਝਲਾਂ ਦੇ ਸੂਚਕ ਹਨ। ਟਾਵੇਂ-ਟਾਵੇਂ ਮਿਲਣ ਵਾਲੇ ਆਦਰਸ਼-ਅਧਿਆਪਕਾਂ ਦੀ ਸਥਿਤੀ ਇਸ ਤਾਣੇ-ਬਾਣੇ ਵਿਚ

ਜ਼ਿੰਮੇਵਾਰੀ ਨਾਲ ਸੋਚਣ ਵਾਲੇ ਵਿਅਕਤੀਆਂ ਦੀ ਲਾਚਾਰੀ ਨੂੰ ਮੂਰਤੀਮਾਨ ਕਰਦੀ ਹੈ। ਸਮੁੱਚੇ ਰੂਪ ਵਿਚ, ਸਾਡੇ ਵਿਦਿਅਕ ਤਾਣੇ-ਬਾਣੇ ਦਾ ਸੰਕਟ ਸਿਆਸੀ ਪ੍ਰਬੰਧ ਅਤੇ ਹਾਕਮ ਜਮਾਤ ਦੀ ਸਿਆਸਤ ਦਾ ਸੁਭਾਵਕ ਸਿੱਟਾ ਪ੍ਰਤੀਤ ਹੁੰਦਾ ਹੈ। ਇਹ ਪ੍ਰਤੀਤੀ ਹਾਸ-ਉਪਹਾਸ ਦੁਆਰਾ ਸਿੱਧੇ ਕਟਾਖ਼ਸ਼ ਦੁਆਰਾ ਹੁੰਦੀ ਹੈ ਜੋ ਪਾਤਰਾਂ ਦੀਆਂ ਸੋਚਾਂ ਅਤੇ ਕਿਰਦਾਰ ਦੇ ਅੰਤਰ-ਵਿਰੋਧ ਵਿਚੋਂ ਉਪਜਦਾ ਹੈ।

ਚੰਦਨ ਨੇਗੀ ਦੇ **ਜਲ ਬਿਨੁ ਕੁੰਭੁ** (1983) ਨੇ ਪਿਛਲੇ ਕੁਝ ਵਰ੍ਹਿਆਂ ਵਿਚ ਵਿਸ਼ੇਸ਼ ਧਿਆਨ ਖਿੱਚਿਆ ਹੈ। ਇਸ ਵਿਚ ਡੋਗਰੀ ਸਭਿਆਚਾਰ ਅਤੇ ਵਾਤਵਰਣ ਦੇ ਲੋਕ-ਧਾਰਾਈ ਪਿਛੋਕੜ ਅਤੇ ਮਰਦ-ਪ੍ਰਧਾਨ ਸਮਾਜ ਵਿਚ ਇਸਤ੍ਰੀ ਦੇ ਮਾਂ, ਧੀ, ਸੁਹਾਗਣ, ਵਿਧਵਾ ਅਤੇ ਪੁਨਰ-ਸੁਹਾਗਣ ਹੋਣ ਦੇ ਵੱਖ ਵੱਖ ਰੂਪਾਂ ਵਿਚ ਦੁਖਾਂਤ ਦਾ ਵਰਣਨ ਹੈ। ਨਾਵਲ ਦੇ ਘਟਨਾ-ਚੱਕਰ ਉਤੇ ਅਣਕਿਆਸੀਆਂ ਮੌਤਾਂ ਅਤੇ ਦੁਰਘਟਨਾਵਾਂ ਹਾਵੀ ਹਨ ਜਿਨ੍ਹਾਂ ਵਿਚ ਖ਼ੁਸ਼ੀ ਦੇ ਮੌਕੇ ਅਪਵਾਦ ਮਾਤਰ ਹਨ। ਮਨੋਵਿਗਿਆਨਕ ਦ੍ਰਿਸ਼ਟੀ ਤੋਂ ਇਹ ਸਥਿਤੀ ਸੋਗੀ ਸੰਭਾਵਨਾਵਾਂ ਦੇ ਭੈ ਦਾ ਸਿੱਟਾ ਪ੍ਰਤੀਤ ਹੁੰਦੀ ਹੈ ਅਤੇ ਸਾਂਸਕ੍ਰਿਤਿਕ ਦ੍ਰਿਸ਼ਟੀ ਤੋਂ ਹੋਣੀ ਅਤੇ ਪਿਛਲੇਰੇ ਕਰਮਾਂ ਦੇ ਫਲ ਵਿਚ ਵਿਸ਼ਾਦ-ਪੂਰਣ ਵਿਵਸਥਾ ਦਾ। ਗੁਰਦਿਆਲ ਸਿੰਘ ਦੇ ਨਾਵਲਾਂ ਵਾਂਗ ਇਹ ਨਾਵਲ ਵੀ ਵਾਸਤਵਿਕਤਾ, ਮਾਨਸਿਕਤਾ ਅਤੇ ਸੰਸਕ੍ਰਿਤੀ ਦੇ ਅੰਤਰ-ਸੰਬੰਧਾਂ ਨੂੰ ਉਜਾਗਰ ਕਰਨ ਵਾਲੀ ਆਪਣੀ ਕਿਸਮ ਦੀ ਆਂਚਲਿਕ ਰਚਨਾ ਹੋ ਨਿਬੜਿਆ ਹੈ। ਬੂਟਾ ਸਿੰਘ ਦੇ **ਰਾਤਾਂ ਕਾਲੀਆਂ** (1978) ਦੀ ਵਿਸ਼ੇਸ਼ਤਾ ਪਾਈਪ-ਘਰਾਂ ਵਿਚ ਵੱਸਣ ਵਾਲੇ ਨਿਰਧਨ ਅਤੇ ਸਾਧਾਰਣ ਵਿਅਕਤੀਆਂ ਦੀਆਂ ਸਮੱਸਿਆਵਾਂ ਨੂੰ ਚਿਤ੍ਰਨ ਕਰਕੇ ਹੈ। ਗੁਰਮੁਖ ਸਿੰਘ ਜੀਤ ਦੇ **ਇਕ ਹੋਰ ਸੂਰਜ** (1983) ਵਿਚ ਇਕ ਨਰਤਕੀ ਦੇ ਕਲਾ-ਜੀਵਨ ਦੀ ਸਫਲਤਾ, ਸ਼ੁਹਰਤ ਤੇ ਕਾਮ-ਜੀਵਨ ਦੀ ਅਧੋਗਤੀ ਦੇ ਸੰਦਰਭ ਵਿਚ ਜੁਆਨੀ, ਅਧਖੜ ਉਮਰ ਅਤੇ ਬੁਢਾਪੇ ਨਾਲ ਮਨੁੱਖ ਦੇ ਵਸਤੂ-ਬੋਧ ਵਿਚ ਆਉਣ ਵਾਲੀਆਂ ਤਬਦੀਲੀਆਂ ਦੇ ਯਥਾਰਥ ਨੂੰ ਚਿਤ੍ਰਿਆ ਗਿਆ ਹੈ। ਪ੍ਰੇਮ ਪ੍ਰਕਾਸ਼ ਦੇ **ਦਸਤਾਵੇਜ਼** (1974) ਵਿਚ ਨਕਸਲਵਾਦੀ ਲਹਿਰ ਦੇ ਸੰਕਟ ਨੂੰ ਇਸ ਵਿਚ ਸ਼ਾਮਿਲ ਵਿਦ੍ਰੋਹੀ ਨੌਜੁਆਨਾਂ ਦੇ ਮੱਧ-ਸ਼੍ਰੇਣਿਕ ਖ਼ਾਸੇ ਵਿਚੋਂ ਉਜਾਗਰ ਕੀਤਾ ਗਿਆ ਹੈ। ਕੇਸਰ ਸਿੰਘ ਦਾ **ਜੰਗੀ ਕੈਦੀ** (1969) ਵਿਸ਼ਵ-ਸ਼ਾਂਤੀ ਦੇ ਆਦਰਸ਼ ਨੂੰ ਸਮਰਪਿਤ ਇਕ ਮਹੱਤਵਪੂਰਣ ਨਾਵਲ ਹੈ। ਪਰੰਤੂ, ਇਸ ਨਾਵਲ ਦੀ ਵਿਸ਼ੇਸ਼ਤਾ ਕੇਵਲ ਵਿਸ਼ਵ-ਸ਼ਾਂਤੀ ਦੇ ਭਾਵ ਕਰਕੇ ਨਹੀਂ ਹੈ, ਸਗੋਂ 'ਜੰਗੀ ਹਾਲਾਤ ਦੀ ਅਨਿਸਚਿਤਤਾ ਵਿਚ ਮਨੁੱਖੀ ਹੋਂਦ ਦੀ ਅਨਿਸਚਿਤਤਾ ਜਾਂ ਪੀੜਾ'[31] ਦੇ ਦੁਖਾਂਤ ਨੂੰ ਚਿਤ੍ਰਨ ਕਰਕੇ ਹੈ ਜੋ ਅਨੇਕ ਪ੍ਰਕਾਰ ਦੇ ਨਿੱਕੇ ਨਿੱਕੇ ਵੇਰਵਿਆਂ ਉਤੇ ਆਧਾਰਿਤ ਹੈ। ਇਸ ਯਥਾਰਥ-ਚਿਤ੍ਰਣ ਕਰਕੇ ਹੀ ਨਾਵਲ ਨਾਇਕ-ਮੁਖ ਨਾਵਲ ਵਾਲੀ ਸਰਲਤਾ ਨਾਲ ਨਿਬੜਣ ਦੇ ਬਾਵਜੂਦ ਪ੍ਰਭਾਵਕਾਰੀ ਰਚਨਾ ਹੋ ਨਿਬੜਦਾ ਹੈ।

ਸਵਰਨ ਚੰਦਨ ਦੇ ਚਾਰ ਨਾਵਲ **ਨਵੇਂ ਰਿਸ਼ਤੇ** (1980), **ਕੱਚੇ ਘਰ** (1981), **ਕੱਖ-ਕਾਨ ਤੇ ਦਰਿਆ** (1981) ਅਤੇ **ਕਦਰਾਂ ਕੀਮਤਾਂ** (1982) ਵੀ ਇਤਿਹਾਸਕ

ਬਿਰਤਾਂਤ ਦੀ ਸ਼ੈਲੀ ਵਿਚ ਲਿਖੇ ਹੋਏ ਉਕਤ ਵੰਨਗੀ ਦੇ ਨਾਵਲ ਹਨ ਜਿਨ੍ਹਾਂ ਦਾ ਮਨੋਰਥ ਬਦੇਸ਼, ਖ਼ਾਸ ਕਰ ਇੰਗਲਸਤਾਨ ਵਿਚ ਜਾ ਵੱਸੇ ਪੰਜਾਬੀ ਪ੍ਰਵਾਸੀਆਂ ਦੇ ਸਭਿਆਚਾਰਕ ਤਨਾਉ ਤੇ ਵਿਸੰਗਤੀ ਨਾਲ ਸੰਬੰਧਿਤ ਸਮੱਸਿਆਵਾਂ ਨੂੰ ਚਿਤ੍ਰਨਾ ਹੈ। ਇਨ੍ਹਾਂ ਨਾਵਲਾਂ ਵਿਚ ਪੰਜਾਬ ਅਤੇ ਇੰਗਲਸਤਾਨ ਦੇ ਵਿਰੋਧੀ ਸਭਿਆਚਾਰਾਂ ਅਤੇ ਸਥਿਤੀਆਂ ਦੀਆਂ ਖਿੱਚਾਂ ਵਿਚ ਫਾਥੇ ਪੰਜਾਬੀ ਮਰਦ ਅਤੇ ਇਸਤ੍ਰੀਆਂ ਦੀਆਂ ਪੀੜ੍ਹੀ-ਪਾੜੇ, ਨਸਲੀ ਵਿਤਕਰੇ, ਉਦਰੇਵੇਂ, ਸਭਿਆਚਾਰੀਕਰਣ, ਇਸਤ੍ਰੀ ਦੀ ਸੁਤੰਤਰਤਾ ਅਤੇ ਮਨੁੱਖੀ ਸੰਬੰਧਾਂ ਦੇ ਅਮਾਨਵੀ-ਕਰਣ ਦੀਆਂ ਸਮੱਸਿਆਵਾਂ ਨੂੰ ਚਿਤ੍ਰਿਆ ਗਿਆ ਹੈ। **ਨਵੇਂ ਰਿਸ਼ਤੇ** ਦਾ ਕਥਾਨਕ ਇੰਗਲਸਤਾਨ ਦੀ ਭੂਮੀ ਉੱਤੇ ਪੰਜਾਬ ਦੇ ਜੱਟਾਂ ਅਤੇ ਮਜ਼੍ਹਬੀਆਂ ਦੇ ਬਦਲਦੇ ਰਿਸ਼ਤਿਆਂ ਅਤੇ ਕੀਮਤਾਂ ਦੇ ਤਨਾਉ ਦੁਆਲੇ ਘੁੰਮਦਾ ਹੈ। ਪੰਜਾਬ ਤੋਂ ਉਲਟ ਏਥੇ ਦੋਵੇਂ ਮਜ਼ਦੂਰ ਹਨ ਜਿੱਥੇ ਦੇਸ ਵਾਲੀ ਵਰਣਗਤ ਉੱਚਤਾ ਜਾਂ ਨੀਚਤਾ ਅਪ੍ਰਸੰਗਿਕ ਹੋ ਗਈ ਹੈ। **ਕੱਚੇ ਘਰ** ਵਿਚ ਇੰਗਲਤਾਨ ਦੇ ਸਨਅਤੀ ਪੂੰਜੀਵਾਦੀ ਵਾਤਾਵਰਣ ਵਿਚ ਪੰਜਾਬੀ ਮਰਦ ਦੀ ਪਰੰਪਰਾਗਤ ਜਾਗੀਰਦਾਰੀ ਪ੍ਰਭੁਤਾ-ਭਾਵਨਾ ਦਾ ਪੰਜਾਬੀ ਇਸਤ੍ਰੀ ਦੀ ਸੁਤੰਤਰਤਾ ਅਤੇ ਬਰਾਬਰੀ ਦੀ ਲੋਚਾ ਨਾਲ ਤਨਾਉ ਚਿਤ੍ਰਿਆ ਗਿਆ ਹੈ ਜੋ ਉਸ ਵਿਚ ਪੱਛਮੀ ਇਸਤ੍ਰੀ ਦੇ ਪ੍ਰਭਾਵ ਦਾ ਸਿੱਟਾ ਉਪਜਦੀ ਹੈ। **ਕੱਖ-ਕਾਨ ਤੇ ਦਰਿਆ** ਵਿਚ ਇੰਗਲਤਾਨ ਵਿਚ ਪ੍ਰਵਾਸੀਆਂ ਦੀ ਹੋਂਦ ਨੂੰ ਦਰਿਆ ਵਿਚ ਤੀਲੇ ਸਮਾਨ ਦੱਸਿਆ ਗਿਆ ਹੈ, ਜਿਸ ਦਾ ਕਾਰਣ ਗੋਰੀ ਕੌਮ ਵਿਚ ਨਸਲੀ ਵਿਤਕਰੇ ਦੀ ਭਾਵਨਾ ਹੈ ਜੋ ਸਭਿਆਚਾਰਕ ਅਣਮੇਲ ਦੀ ਸਥਿਤੀ ਨੂੰ ਜਨਮ ਦੇਂਦੀ ਹੈ। ਇਹ ਨਸਲੀ ਵਿਤਕਰਾ ਗੋਰੀ ਕੌਮ ਦੇ ਹਾਕਮ ਜਮਾਤ ਵਾਲੇ ਬਰਤਰੀ ਦੇ ਪੁਰਾਣੇ ਸਾਮਰਾਜੀ-ਭਾਵ ਵਿਚੋਂ ਉਪਜਦਾ ਹੈ। ਨਸਲੀ ਵਿਤਕਰੇ ਤੋਂ ਇਲਾਵਾ ਪੰਜਾਬੀ ਇਸਤ੍ਰੀਆਂ ਨੂੰ ਪੂੰਜੀਵਾਦੀ ਕੀਮਤਾਂ ਵਾਲੇ ਸਮਾਜ ਵਿਚ ਜੀਉਣ ਲਈ ਵੇਸਵਾਚਾਰੀ ਦਾ ਦੁਖਾਂਤ ਭੋਗਦੇ ਵਿਖਾਇਆ ਗਿਆ ਹੈ। **ਕਦਰਾਂ ਕੀਮਤਾਂ** ਪ੍ਰਵਾਸੀਆਂ ਦੀਆਂ ਦੋ ਜਾਂ ਦੋ ਤੋਂ ਜ਼ਿਆਦਾ ਪੀੜ੍ਹੀਆਂ ਦੀਆਂ ਸਭਿਆਚਾਰਕ ਕਦਰਾਂ-ਕੀਮਤਾਂ ਦੀ ਵਿਭਿੰਨਤਾ ਤੇ ਵੱਖਰਤਾ ਵਿਚੋਂ ਉਪਜੇ ਦੁਖਾਂਤ ਦਾ ਚਿਤ੍ਰਣ ਹੈ। ਜਿੱਥੇ ਪਹਿਲੀ ਪੀੜ੍ਹੀ ਦੀ ਸਮੱਸਿਆ ਪੀੜ੍ਹੀ-ਪਾੜੇ ਨਾਲ ਸੰਬੰਧਤ ਹੈ, ਅਗਲੇਰੀਆਂ ਪੀੜ੍ਹੀਆਂ ਦੀਆਂ ਸਮੱਸਿਆਵਾਂ ਸਭਿਆਚਾਰੀਕਰਣ ਦੇ ਅਮਲ ਨਾਲ ਜੁੜੀਆਂ ਹੋਈਆਂ ਹਨ। ਸਵਰਨ ਚੰਦਨ ਜਿੱਥੋਂ ਤਕ ਪੰਜਾਬੀ ਪ੍ਰਵਾਸੀਆਂ ਦੀਆਂ ਇਨ੍ਹਾਂ ਸਮੱਸਿਆਵਾਂ ਨੂੰ ਕਿਸੇ ਨਾਇਕੀ ਭਾਵਨਾ ਦੀ ਥਾਂ ਤਨਾਉ-ਗ੍ਰਸਤ ਪਾਤਰਾਂ ਦੁਆਰਾ ਮੂਰਤੀਮਾਨ ਕਰਦਾ ਹੈ, ਉਸ ਦੀ ਕਲਾ ਵਸਤੂ-ਚਿਤ੍ਰਣ ਦੇ ਨਵੇਂ ਪੱਖ ਉਜਾਗਰ ਕਰਦੀ ਹੈ। ਪਰੰਤੂ, ਉਸ ਦੇ ਦ੍ਰਿਸ਼ਟੀਕੋਣ ਦੀ ਸਮੱਸਿਆ ਇਹ ਹੈ ਕਿ ਉਹ ਪ੍ਰਵਾਸੀਆਂ ਦੇ ਸਭਿਆਚਾਰੀਕਰਣ ਦੀਆਂ ਸਮੱਸਿਆਵਾਂ ਨੂੰ ਪੰਜਾਬੀ ਸਭਿਆਚਾਰ ਦੇ ਦ੍ਰਿਸ਼ਟੀਕੋਣ ਤੋਂ ਚਿਤ੍ਰਦਾ ਹੈ ਜਿਸ ਦਾ ਮੂਲ ਪੰਜਾਬੀ ਪ੍ਰਵਾਸੀਆਂ ਦੀ ਸਭਿਆਚਾਰਕ ਅਕਲੀਅਤ ਵਜੋਂ ਪਛਾਣ ਕਾਇਮ ਰੱਖਣ ਦੀ ਅਕਾਂਖਿਆ ਵਿਚ ਜਾ ਜੁੜਦਾ ਹੈ। ਇਹ ਦ੍ਰਿਸ਼ਟੀਕੋਣ ਪੰਜਾਬੀ ਸਭਿਆਚਾਰ ਪ੍ਰਤੀ ਇਕ ਅਜੇਹੇ ਉਦਰੇਵੇਂ ਅਤੇ ਮੋਹ ਦਾ ਸੂਚਕ ਹੈ ਜਿਸ ਵਿਚ ਅੰਤ

ਪੰਜਾਬੀ ਸਭਿਆਚਾਰ ਨਾਇਕੀ ਮੁਹਾਂਦਰਾ ਧਾਰਣ ਕਰਦਾ ਪ੍ਰਤੀਤ ਹੁੰਦਾ ਹੈ। ਇਹ ਉਦਰੇਵਾਂ ਅਤੇ ਮੋਹ ਨਾਵਲਕਾਰ ਦੀ ਆਪਣੀ ਕਿਸਮ ਦੀ ਨਸਲ-ਮੁਖਤਾ ਚੋਂ ਨਿਬੜਦਾ ਹੈ। ਪਰਾਈ ਧਰਤੀ ਉਤੇ ਦੇਸੀ ਸਭਿਆਚਾਰ ਦੀ ਟੁੱਟ-ਭੱਜ ਅਤੇ ਰੂਪਾਂਤ੍ਰਣ ਸੁਭਾਵਕ ਹੈ। ਇਸ ਨੂੰ ਕੇਵਲ ਅੰਗਰੇਜ਼ੀ ਸਭਿਆਚਾਰ ਦੇ ਆਤੰਕ ਵਜੋਂ ਚਿਤ੍ਰਨਾ ਭਾਵੁਕਤਾ ਹੈ ਤੇ ਇਸ ਭਾਵੁਕਤਾ ਕਰਕੇ ਹੀ ਡਾ. ਆਤਮਜੀਤ ਸਿੰਘ ਨੇ ਉਸ ਨੂੰ ਨਾਨਕ ਸਿੰਘ ਵਾਲੀ ਪਰੰਪਰਾ ਨਾਲ ਜੋੜਿਆ ਹੈ।[32] ਪ੍ਰਵਾਸੀ ਪੰਜਾਬੀਆਂ ਦੇ ਜੀਵਨ ਦੇ ਵਧੇਰੇ ਸੰਤੋਖਮਈ ਚਿਤ੍ਰਣ ਲਈ ਅੰਗਰੇਜ਼ੀ ਸਭਿਆਚਾਰ ਦਾ ਸਰਬਾਂਗੀ ਚਿਤ੍ਰਣ ਜ਼ਰੂਰੀ ਸੀ। ਪਰ ਚੰਦਨ ਦੇ ਨਾਵਲਾਂ ਵਿਚੋਂ ਇਸ ਦਾ ਕੇਵਲ ਨਿਖੇਧਾਤਮਕ ਰੂਪ ਹੀ ਉਭਰਦਾ ਹੈ, ਜਿਸ ਦਾ ਕਾਰਣ ਉਸ ਦਾ ਆਪਣੇ ਸਭਿਆਚਾਰ ਨੂੰ ਉਸੇ ਹੀ ਮੋਹ ਨਾਲ ਵੇਖਣਾ ਹੈ ਜਿਵੇਂ ਆਦਰਸ਼ਵਾਦੀ ਨਾਵਲਕਾਰ ਆਪਣੇ ਨਾਇਕ-ਨਾਇਕਾਵਾਂ ਨੂੰ ਵੇਖਦੇ ਸਨ।

ਹਰਿੰਦਰ ਸਿੰਘ ਬਜਾਜ ਦਾ ਨਾਵਲ **ਸੱਜਣਾਂ ਬਾਝ ਹਨੇਰਾ** (1979) ਆਰੰਭ ਤਾਂ ਪ੍ਰਵਾਸੀ ਮਰਦ ਇਸਤ੍ਰੀਆਂ ਦੇ ਜਿਨਸੀ ਰਿਸ਼ਤਿਆਂ ਵਿਚ ਅਨਾਚਾਰ ਦੇ ਮਸਲੇ ਤੋਂ ਹੁੰਦਾ ਹੈ। ਪਰੰਤੂ, ਮਸਲੇ ਦੇ ਨਿਬੇੜੇ ਵਿਚ ਉਸ ਦੀ ਸਮੱਸਿਆ ਸਵਰਨ ਚੰਦਨ ਨਾਲੋਂ ਵਧੇਰੇ ਗੰਭੀਰ ਰੂਪ ਗ੍ਰਹਿਣ ਕਰ ਜਾਂਦੀ ਹੈ। ਜਿਵੇਂ ਸੁਖਬੀਰ ਆਪਣੇ ਨਾਵਲਾਂ ਵਿਚ ਸਮੱਸਿਆਵਾਂ ਦਾ ਨਿਬੇੜਾ ਪ੍ਰਸੰਨ ਦੰਪਤੀ-ਜੀਵਨ ਦੇ ਸੂਤਰ ਵਿਚ ਨਿਸ਼ਚਿਤ ਕਰਦਾ ਹੈ, ਕੁਝ ਉਸ ਭਾਂਤ ਹੀ ਹਰਿੰਦਰ ਸਿੰਘ ਬਜਾਜ ਪ੍ਰਵਾਸੀਆਂ ਦੇ ਜਿਨਸੀ ਸੰਬੰਧਾਂ ਦੇ ਸੰਕਟ ਦਾ ਸਮਾਧਾਨ ਇਸਤ੍ਰੀਆਂ, ਖ਼ਾਸ ਕਰਕੇ ਵਿਧਵਾਵਾਂ ਦੁਆਰਾ ਬੱਚਿਆਂ ਲਈ ਮਨੋਰਥਪੂਰਣ ਜੀਵਨ ਜੀਉਣ ਦੇ ਨਿਰਣੇ ਵਿਚ ਦਰਸਾਉਂਦਾ ਹੈ। ਇਸ ਨਿਰਣੇ ਕਾਰਣ ਨਾਵਲ ਦੀ ਕੇਂਦਰੀ ਪਾਤਰ ਅੰਬੀ ਨਾਇਕਾ ਵਾਲਾ ਆਕਾਰ ਗ੍ਰਹਿਣ ਕਰ ਲੈਂਦੀ ਹੈ ਅਤੇ ਆਪਣੇ ਤੋਂ ਇਲਾਵਾ ਆਪਣੇ ਵਰਗੀਆਂ ਹੋਰਨਾਂ ਇਸਤ੍ਰੀਆਂ ਦੇ ਕਾਇਆਕਲਪ ਦਾ ਵੀ ਸਾਧਨ ਬਣਦੀ ਹੈ। ਕਾਇਆ-ਕਲਪ ਦੀ ਇਸ ਚਿੰਤਾ ਦੀ ਸੁਰ ਨਾਨਕ ਸਿੰਘ ਵਾਲੀ ਭਾਵੁਕਤਾ ਨਾਲ ਜਾ ਜੁੜਦੀ ਹੈ। ਇੰਜ **ਸੱਜਣਾਂ ਬਾਝ ਹਨੇਰਾ** ਦੀ ਰਚਨਾ-ਸਾਮਗ੍ਰੀ ਭਾਵੇਂ ਪ੍ਰਵਾਸੀ ਪੰਜਾਬੀਆਂ ਦਾ ਜੀਵਨ ਹੈ ਪਰ ਉਸ ਦੀ ਰਚਨਾ-ਦ੍ਰਿਸ਼ਟੀ ਪਰੰਪਰਾਗਤ ਸੁਧਾਰਵਾਦੀ ਪੰਜਾਬੀ ਨਾਵਲ ਵਾਲੀ ਬਣ ਜਾਂਦੀ ਹੈ। ਕੋਈ ਹੈਰਾਨੀ ਦੀ ਗੱਲ ਨਹੀਂ ਕਿ ਪ੍ਰਵਾਸੀ ਪੰਜਾਬੀ ਨਾਵਲ ਵਿਚ ਉਸ ਨੂੰ ਸਵਰਨ ਚੰਦਨ ਵਾਲਾ ਸਥਾਨ ਪ੍ਰਾਪਤ ਨਹੀਂ ਹੋਇਆ।

— 5 —

ਧਾਰਮਿਕ-ਸੁਧਾਰਵਾਦੀ ਜਾਂ ਪ੍ਰਗਤੀਵਾਦੀ ਨਾਵਲ ਦੀ ਸਮੱਸਿਆ ਇਹ ਸੀ ਕਿ ਇਸ ਵਿਚ ਧਰਮ, ਸੁਧਾਰ, ਪ੍ਰਗਤੀ, ਸਮਾਜਵਾਦ ਜਾਂ ਸੰਘਰਸ਼ ਆਦਿ ਦੇ ਸੂਤਰਾਂ ਅਨੁਸਾਰ ਸਮੱਸਿਆ ਦਾ ਹਲ ਦਰਸਾਉਣ ਦੇ ਮੱਧ-ਸ਼੍ਰੇਣਿਕ ਆਦਰਸ਼ਵਾਦ ਕਰਕੇ ਨਾਵਲਕਾਰ

ਸਮੱਸਿਆਵਾਂ ਦੀ ਪੇਸ਼ਕਾਰੀ ਵਿਚ ਸਰਲੀਕਰਣ ਦੀ ਬਿਰਤੀ ਦੇ ਸ਼ਿਕਾਰ ਹੋ ਜਾਂਦੇ ਹਨ। ਇਸ ਸਰਲੀਕਰਣ ਵਿਰੁੱਧ ਉਭਰੀ ਇਤਿਹਾਸਕ ਪ੍ਰਤਿਕਿਰਿਆ ਦਾ ਸਿੱਟਾ ਯਥਾਰਥਵਾਦੀ ਨਾਵਲ ਹੋਂਦ ਵਿਚ ਆਇਆ, ਭਾਵੇਂ ਕੁਝ ਹਾਲਤਾਂ ਵਿਚ ਸਰਲੀਕਰਣ ਦੀਆਂ ਰੂੜ੍ਹੀਆਂ ਦੀ ਵਰਤੋਂ ਵੀ ਚਲਦੀ ਰਹੀ। ਪਰੰਤੂ, ਪ੍ਰਗਤੀਵਾਦ ਵਰਗੀਆਂ ਲਹਿਰਾਂ ਦੇ ਨਿਯੰਤਰਣ ਦੇ ਢਿੱਲਿਆਂ ਪੈਣ ਦੇ ਕੁਝ ਨਿਖੇਧਾਤਮਕ ਸਿੱਟੇ ਵੀ ਨਿਕਲੇ। ਇਨ੍ਹਾਂ ਵਿਚੋਂ ਇਕ ਸਿੱਟਾ ਨਾਵਲ-ਰਚਨਾ ਵਿਚ ਮੰਡੀ-ਰੁਚੀਆਂ ਦੇ ਪ੍ਰਵੇਸ਼ ਦੀ ਸ਼ਕਲ ਵਿਚ ਨਿਕਲਿਆ। ਮੋਹਨ ਕਾਹਲੋਂ ਦੇ ਪਿਛਲੇਰੇ ਨੰਗੇਜਵਾਦੀ ਨਾਵਲ ਸਿਰਫ਼ ਮਨੋਰੰਜਨ ਦੇਣ ਦੀਆਂ ਮੰਡੀ-ਰੁਚੀਆਂ ਦਾ ਹੀ ਪਰਿਣਾਮ ਜਾਪਦੇ ਹਨ। ਦੂਸਰੇ, ਯਥਾਰਥ-ਚਿਤ੍ਰਣ ਦੀਆਂ ਸੰਭਾਵਨਾਵਾਂ ਵਿਚ ਅੱਗੇ ਵਧਣ ਦਾ ਸਿੱਟਾ ਪੰਜਾਬੀ ਨਾਵਲ ਕਵਿਤਾ ਦੇ ਮੁਕਾਬਲੇ ਵਿਚ ਪ੍ਰਮੁੱਖ ਰੂਪ ਵਾਲਾ ਰੁਤਬਾ ਧਾਰਨ ਕਰਨ ਲੱਗਾ। ਇਸ ਦਾ ਸਿੱਟਾ ਕੁਝ ਕਾਵਿਮਈ ਤਬੀਅਤ ਵਾਲੇ ਨਵੇਂ ਅਤੇ ਪੁਰਾਣੇ ਲੇਖਕਾਂ ਵਿਚ ਨਾਵਲ-ਰਚਨਾ ਦੇ ਖੇਤਰ ਵਿਚ ਕਲਮ-ਅਜ਼ਮਾਈ ਕਰਨ ਦਾ ਉਤਸ਼ਾਹ ਉਪਜਿਆ। ਇਸ ਉਤਸਾਹ ਦਾ ਸਿੱਟਾ ਅਜਿਹੀਆਂ ਰਚਨਾਵਾਂ ਹੋਂਦ ਵਿਚ ਆਈਆਂ ਜਿਨ੍ਹਾਂ ਨੂੰ ਨਾਵਲ ਸਿਰਫ਼ ਇਸ ਲਈ ਆਖਿਆ ਜਾ ਸਕਦਾ ਹੈ ਕਿ ਉਹ ਵਾਰਤਕ ਵਿਚ ਲਿਖੀਆਂ ਹੋਈਆਂ ਲੰਮੀਆਂ ਕਹਾਣੀਆਂ ਹਨ। ਵੈਸੇ ਉਨ੍ਹਾਂ ਦਾ ਵਾਤਾਵਰਣ ਭਾਵੁਕ ਪ੍ਰਗੀਤ-ਰਚਨਾਵਾਂ ਅਥਵਾ ਰੁਮਾਂਚਕ ਰਚਨਾਵਾਂ ਵਾਲਾ ਹੈ। ਯਥਾਰਥ-ਸਿਰਜਣ ਦੇ ਦ੍ਰਿਸ਼ਟੀਕੋਣ ਤੋਂ ਉਹ ਰੁਮਾਂਚਕ ਅਪਸਾਰ ਦਾ ਰਾਹ ਅਪਣਾਉਂਦੀਆਂ ਦਿਸਦੀਆਂ ਹਨ। ਅਜਿਹੀਆਂ ਰਚਨਾਵਾਂ ਵਿਚ ਸੰਤੋਖ ਸਿੰਘ ਧੀਰ ਦੇ **ਯਾਦਗਾਰ** (1979), ਅਵਤਾਰ ਗਰੇਵਾਲ ਦੇ **ਕੰਵਲਦੀਪ** (1978), ਭੁਪਿੰਦਰ ਸਿੰਘ ਦੇ **ਸਲੀਬ ਤੇ ਸਰਹੱਦ** (1974) ਤੇ **ਕਿਰਨਾਂ ਦਾ ਹਾਉਕਾ** (1975), ਕਰਨੈਲ ਸੰਤੋਖਪੁਰੀ ਦੇ **ਅੱਖੋਂ ਉਹਲੇ** (1977), ਗੁਰਿੰਦਰ ਬੇਦੀ ਦੇ **ਸੂਰਜ ਤੇ ਸਲੀਬ** (1978) ਦਾ ਵਰਣਨ ਕੀਤਾ ਜਾ ਸਕਦਾ ਹੈ।

ਸੰਤੋਖ ਸਿੰਘ ਧੀਰ ਦੇ **ਯਾਦਗਾਰ** (1979) ਵਿਚ ਇਕ ਵਡੇਰੀ ਉਮਰ ਦੇ ਕਮਿਊਨਿਸਟ ਨੇਤਾ ਦੇ ਨੌਜਵਾਨ ਕੁੜੀ ਨਾਲ ਪਿਆਰ ਦੇ ਮਸਲੇ ਨੂੰ ਸ਼ਿਸ਼ਟਾਚਾਰਕ ਤਨਾਉ ਦੇ ਰੂਪ ਵਿਚ ਸਿਰਜਨ ਦੀ ਥਾਂ ਪ੍ਰਗਤੀਵਾਦੀ ਇਹਸਾਸ ਦੀ ਭਾਵੁਕਤਾ ਅਧੀਨ ਲਿਆ ਕੇ ਸੁਲਝਾ ਦਿੱਤਾ ਗਿਆ ਹੈ। ਅਵਤਾਰ ਗਰੇਵਾਲ ਦੇ **ਕੰਵਲਦੀਪ** (1978) ਵਿਚ ਹੜ੍ਹ-ਪੀੜਤਾਂ ਤੇ ਗੂੰਗੇ ਬੱਚਿਆਂ ਦੀ ਸੇਵਾ ਲਈ ਨਿਜੀ ਪਿਆਰ ਦੇ ਭਾਵੁਕ ਬਲੀਦਾਨ ਦੀ ਵਡਿਆਈ ਹੈ। ਭੁਪਿੰਦਰ ਸਿੰਘ ਦਾ **ਸਲੀਬ ਤੇ ਸਰਹੱਦ** (1974) ਹਿੰਦ-ਪਾਕ ਤਨਾਉ ਦੇ ਪਿਛੋਕੜ ਵਿਚ ਸਾਂਝੀ ਪੰਜਾਬੀਅਤ ਦੇ ਜਜ਼ਬੇ ਦਾ ਕਾਵਿਮਈ ਪ੍ਰਗਟਾਵਾ ਹੈ। ਉਸ ਦੇ ਦੂਜੇ ਨਾਵਲ **ਕਿਰਨਾਂ ਦਾ ਹਉਕਾ** (1975) ਦਾ ਕੇਂਦਰੀ ਸੂਤਰ ਇੰਗਲਤਾਨ ਦੇ ਹਿੱਪੀ-ਵਰਤਾਰੇ ਨੂੰ ਉਸ ਪਿਆਰ ਦੀ ਬੁੜ ਦਾ ਸਿੱਟਾ ਦਰਸਾਉਣਾ ਹੈ ਜਿਸ ਵਿਚ ਲੇਖਕ ਅਨੁਸਾਰ ਭਾਰਤੀ ਆਪਣੀਆਂ ਰੂਹਾਨੀ ਕਦਰਾਂ-ਕੀਮਤਾਂ ਕਰਕੇ ਭਰੇ-ਪੂਰੇ ਹਨ। ਇੰਜ ਇਹ ਨਾਵਲ ਰਾਸ਼ਟਰੀ ਸ੍ਵੈ-ਮੋਹ ਦੀ

ਭਾਵੁਕਤਾ ਦਾ ਪ੍ਰਗਟਾਵਾ ਬਣ ਕੇ ਰਹਿ ਗਿਆ ਹੈ। ਕਰਨੈਲ ਸੰਤੋਖਪੁਰੀ ਦਾ **ਅੱਖੋਂ ਉਹਲੇ** (1977) ਇਕ ਅਜਿਹੇ ਬਲੀਦਾਨ ਦੀ ਕਹਾਣੀ ਹੈ ਜਿਸ ਦਾ ਮਨੋਰਥ ਪਿਆਰ ਅਤੇ ਵਿਆਹ ਦੇ ਸੰਬੰਧ ਵਿਚ ਸੁਤੰਤਰ ਹੋਣ ਦੇ ਹੱਕ ਦੀ ਪੁਸ਼ਟੀ ਕਰਨਾ ਹੈ। ਗੁਰਿੰਦਰ ਬੇਦੀ ਦੇ **ਸੂਰਜ ਤੇ ਸਲੀਬ** (1978) ਵਿਚ ਇਸਤ੍ਰੀ ਅਤੇ ਮਰਦ ਦੇ ਆਦਰਸ਼-ਸੰਬੰਧਾਂ ਦੀ ਤਲਾਸ਼ ਵਿਚ ਇਕ ਪਾਸੇ ਪਰੰਪਰਾਗਤ ਭਾਰਤੀ ਇਸਤ੍ਰੀ ਅਤੇ ਦੂਸਰੇ ਪਾਸੇ ਪੱਛਮੀ ਸੁਭਾ ਵਾਲੀ ਇਸਤ੍ਰੀ ਨਾਲ ਨਿਰਾਸ਼ਾ ਤੋਂ ਬਾਅਦ ਨਾਇਕ ਸਮਾਜਵਾਦ ਲਈ ਘੋਲ ਦੇ ਰੁਮਾਂਚਕ ਵਿਸ਼ਵਾਸ ਵਿਚ ਠਾਹਰ ਲੱਭਦਾ ਹੈ। ਮਸਲਾ ਬੜਾ ਜਟਿਲ ਸੀ, ਪਰ ਪੂਰਬੀ ਇਸਤ੍ਰੀ, ਪੱਛਮੀ ਇਸਤ੍ਰੀ ਤੇ ਸਮਾਜਵਾਦ ਦੇ ਇਕਹਿਰੇ ਪ੍ਰਗਟਾਵਿਆਂ ਵਿਚ ਸੁਕੇੜ ਦਿੱਤਾ ਗਿਆ ਹੈ। ਇਹ ਸਾਰੇ ਨਾਵਲ ਮੱਧਵਰਗੀ ਭਾਵੁਕਤਾ ਦੁਆਰਾ ਵਿਗੋਚੇ ਤੋਂ ਰੁਮਾਂਚਿਕ ਅਪਸਾਰ ਦੀ ਰੁਚੀ ਅਪ ਣਾਉਣ ਦੇ ਸੂਚਿਕ ਹਨ। ਇਨ੍ਹਾਂ ਦਾ ਅਸਲਾ ਮੰਡੀ ਦੀਆਂ ਮੰਗਾਂ ਅਧੀਨ ਲਿਖੀਆਂ ਗਈਆਂ ਰੁਮਾਂਟਿਕ ਰਚਨਾਵਾਂ ਵਾਲਾ ਹੀ ਨਿਬੜਦਾ ਹੈ।

ਸਵਿੰਦਰ ਸਿੰਘ ਉੱਪਲ ਦਾ ਨਾਵਲ **ਲਛਮਣ ਰੇਖਾ** (1979) ਵਿਗੋਚੇ ਤੋਂ ਰੁਮਾਂਚਕ ਅਪਸਾਰ ਦੀ ਉਕਤ ਰੁਚੀ ਦਾ ਪ੍ਰਗਟਾਵਾ ਤਾਂ ਨਹੀਂ ਪਰ ਇਕ ਹੋਰ ਲਿਹਾਜ਼ ਨਾਲ ਇਹ ਵੀ ਮੰਡੀ-ਰੁਚੀ ਵਿਚੋਂ ਉਪਜਿਆ ਜਾਪਦਾ ਹੈ। ਇਸ ਨਾਵਲ ਦਾ ਕਥਾਨਕ ਇਕ ਅਜਿਹੇ ਨਾਇਕ ਦੁਆਲੇ ਬੁਣਿਆ ਗਿਆ ਹੈ ਜੋ ਪ੍ਰਬੁੱਧ ਵਿਦਵਾਨ, ਸਫਲ ਅਧਿਆਪਕ, ਪ੍ਰਤਿਭਾਵਾਨ ਨਾਟਕ-ਨਿਰਦੇਸ਼ਕ ਅਤੇ ਸੁੱਚੇ ਆਚਰਨ ਵਾਲਾ ਵਿਅਕਤੀ ਹੈ। ਇਨ੍ਹਾਂ ਗੁਣਾਂ ਵਿਚ ਉਸ ਨਾਲੋਂ ਊਣੇ ਵਿਅਕਤੀ ਉਸ ਦੀ ਸਫਲਤਾ ਤੋਂ ਈਰਖਾ ਖਾ ਕੇ ਉਸ ਵਿਰੁੱਧ ਛੜਯੰਤਰ ਰਚਦੇ ਹਨ ਅਤੇ ਉਸ ਨੂੰ ਮੁਸੀਬਤ ਵਿਚ ਪਾ ਦੇਂਦੇ ਹਨ। ਛੜਯੰਤਰ ਰਚਣ ਵਾਲੇ ਅਤੇ ਦੋਵੇਂ ਨਾਇਕ ਮੱਧ-ਸ਼੍ਰੇਣੀ ਵਿਚੋਂ ਹਨ। ਨਾਇਕ, ਨਿਹਕਲੰਕ ਚਰਿਤ੍ਰ ਸਦਕਾ, 'ਅੰਤ ਭਲੇ ਦਾ ਭਲਾ' ਦੀ ਰੂੜੀ ਅਨੁਸਾਰ ਇਸ ਛੜਯੰਤਰ ਵਿਚੋਂ ਬਚ ਨਿਕਲਦਾ ਹੈ। ਉਸ ਦੇ ਚਰਿਤ੍ਰ ਦਾ ਵੱਡਾ ਗੁਣ ਇਹ ਹੈ ਕਿ ਉਹ ਵਿਭਿੰਨ ਇਸਤ੍ਰੀਆਂ ਵਲੋਂ ਮਿਲਦੇ ਧਿਆਨ ਨੂੰ ਅਫ਼ਲਾਤੂਨੀ ਸੰਬੰਧ ਦੀ ਲਛਮਣ ਰੇਖਾ ਉਲੰਘਣ ਨਹੀਂ ਦੇਂਦਾ। ਉਸ ਦਾ ਇਹ ਗੁਣ ਹੀ ਉਸ ਦੀ ਵਿਜੇ ਦਾ ਜ਼ਾਮਨ ਹੋ ਨਿਬੜਦਾ ਹੈ। ਵਿਚਾਰਧਾਰਾਈ ਦ੍ਰਿਸ਼ਟੀ ਤੋਂ ਨਾਇਕ ਦੀ ਵਿਜੇ ਦਾ ਕੇਵਲ ਮਨੋਰਥ ਮੱਧ-ਸ਼੍ਰੇਣੀ ਲਈ ਸਦਾਚਾਰਕ ਪ੍ਰਤਿਮਾਨ ਦੀ ਸਿਰਜਨਾ ਹੈ। ਨਾਨਕ ਸਿੰਘ ਦੇ ਨਾਵਲਾਂ ਵਿਚ ਅਜਿਹੇ ਪ੍ਰਤਿਮਾਨ ਤਤਕਾਲੀਨ ਸਮਾਜਕ ਸਮੱਸਿਆਵਾਂ ਦੇ ਸੰਦਰਭ ਵਿਚ ਸਿਰਜੇ ਜਾਂਦੇ ਸਨ, **ਲਛਮਣ ਰੇਖਾ** ਵਿਚੋਂ ਇਹ ਸੰਦਰਭ ਗ਼ਾਇਬ ਹੈ ਜੋ ਇਸ ਦੀ ਰਚਨਾ-ਵਸਤੂ ਦੇ ਸੰਕੀਰਣ ਖ਼ਾਸੇ ਦੀ ਅਲਾਮਤ ਹੈ। ਪਰੰਤੂ, ਇਸ ਨਾਲੋਂ ਵੀ ਇਸ ਨਾਵਲ ਦੀ ਵੱਡੀ ਸਮੱਸਿਆ ਇਹ ਹੈ ਕਿ ਇਹ ਬੰਬਈਆ ਫ਼ਿਲਮਾਂ ਦੇ ਵਪਾਰਕ ਫ਼ਾਰਮੂਲੇ ਤੋਂ ਪ੍ਰੇਰਿਤ ਹੋ ਕੇ ਲਿਖਿਆ ਗਿਆ ਜਾਪਦਾ ਹੈ। ਨਾਵਲ ਦੀ ਰੌਚਕਤਾ ਦਾ ਮੁੱਖ ਆਧਾਰ ਇਕ ਪਾਸੇ ਛੜਯੰਤਰ ਹਨ ਅਤੇ ਦੂਜੇ ਪਾਸੇ ਨਾਇਕ ਦੇ ਵੱਖ ਵੱਖ ਇਸਤ੍ਰੀਆਂ ਨਾਲ ਸੰਬੰਧ ਜਾਂ ਅੱਗੋਂ ਖ਼ੁਦ ਇਸਤ੍ਰੀਆਂ ਦਾ ਆਪਣਾ ਜਿਨਸੀ ਵਿਹਾਰ; ਇਹ ਦੋਵੇਂ ਧੁਰੇ

ਬੰਬਈਆ ਫ਼ਿਲਮਾਂ ਦੀ ਰੌਚਕਤਾ ਦੇ ਜਾਣੇ-ਪਛਾਣੇ ਸੋਮੇ ਹਨ। **ਲਛਮਣ ਰੇਖਾ** ਕਿਸੇ ਫ਼ਿਲਮੀ ਪੇਸ਼ਕਸ਼ ਦੀ ਵਪਾਰਕ ਆਸ ਵਿਚ ਰਚਿਆ ਗਿਆ ਰੁਮਾਂਟਿਕ ਨਾਵਲ ਪ੍ਰਤੀਤ ਹੁੰਦਾ ਹੈ।

ਮੋਹਨ ਲਾਲ ਦਾ **ਪੋਟਾ ਪੋਟਾ ਦਰਦ** (1980) ਤਕਨੀਕੀ ਜੁਗਤਾਂ ਦੀ ਸੂਖਮਤਾ ਕਰਕੇ ਇਨ੍ਹਾਂ ਨਾਲੋਂ ਵੱਖਰੀ ਭਾਂਤ ਦੀ ਬੌਧਿਕ ਰਚਨਾ ਹੋਣ ਦਾ ਭਰਮ ਸਿਰਜਦਾ ਹੈ, ਪਰ ਵਾਸਤਵ ਵਿਚ ਇਕ ਅਜਿਹੇ ਮੱਧਵਰਗੀ ਪੈਂਤੜੇ ਦਾ ਪ੍ਰਗਟਾਵਾ ਹੈ ਜਿਸ ਵਿਚ ਨਿਰਧਨਤਾ ਦੇ ਵਿਗੋਚਿਆਂ ਦਾ ਟਾਕਰਾ ਇਤਿਹਾਸਕ ਚੇਤਨਾ ਦੀ ਥਾਂ ਭਾਵੁਕ ਸੂਖਮਤਾ ਨਾਲ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਨਾਵਲ ਦਾ ਕੇਂਦਰੀ ਪਾਤਰ ਇਕ ਅਜਿਹਾ ਨਿਮਨ ਮੱਧਵਰਗੀ ਨੌਜੁਆਨ ਹੈ ਜੋ ਆਪਣੀ ਨਿਮਨਤਾ ਤੇ ਨਿਰਧਨਤਾ ਦੇ ਘਾਟਿਆਂ ਨੂੰ ਪੂਰਣ ਲਈ ਲੇਖਕ ਵਜੋਂ ਪਛਾਣਿਆ ਜਾਣਾ ਲੋਚਦਾ ਹੈ ਪਰ ਜਿਸ ਨੂੰ ਇਸ ਸੰਬੰਧ ਵਿਚ ਹੁੰਗਾਰੇ ਦੀ ਥੁੜ ਕਰਕੇ ਨਿਰਾਸ਼ਾ ਭੋਗਣੀ ਪੈਂਦੀ ਹੈ। ਨਾਵਲਕਾਰ ਇਸ ਕਿਰਦਾਰ ਨੂੰ ਬਿਨਾਂ ਕਿਸੇ ਮੰਨਣ ਯੋਗ ਆਧਾਰ ਦੇ ਨਾਇਕੀ ਆਕਾਰ ਦੇਣ ਦੀ ਭਾਵੁਕਤਾ ਤੋਂ ਪ੍ਰੇਰਿਤ ਪ੍ਰਤੀਤ ਹੁੰਦਾ ਹੈ। ਇਹ ਕਿਰਦਾਰ ਰਾਜਸੀ ਆਗੂ ਬਣਨ ਦੇ ਚਾਹਵਾਨ ਇਕ ਪਾਖੰਡੀ ਅਤੇ ਭ੍ਰਿਸ਼ਟ ਹੋਮਿਓਪੈਥ ਦੇ ਟਾਕਰੇ ਵਿਚ, ਨਿਰਸੰਦੇਹ, ਪਾਠਕ ਦੀ ਸਹਾਨੁਭੂਤੀ ਜਿੱਤਦਾ ਹੈ ਪਰ ਨਾਵਲ ਵਿਚ ਪ੍ਰਸਤੁਤ ਕੇਵਲ ਇਸ ਟਾਕਰੇ ਨੂੰ ਕਿਸੇ ਵਡੇਰੀ ਬੌਧਿਕ ਸਹਾਨੁਭੂਤੀ ਦਾ ਆਧਾਰ ਨਹੀਂ ਮਿਥਿਆ ਜਾ ਸਕਦਾ।

ਨਿਰਧਨਤਾ ਦੇ ਧੁਰੇ ਉਤੇ ਖਲੋ ਕੇ ਤਰਸ ਉਪਜਾਉਣਾ ਅਤੇ ਤਰਸ ਨੂੰ ਸਮਾਜਕ ਆਲੋਚਨਾ ਲਈ ਹਥਿਆਰ ਵਜੋਂ ਵਰਤਣਾ, ਇਹ ਨਾਨਕ ਸਿੰਘ ਦੇ ਸਮੇਂ ਤੋਂ ਚਲੀ ਆ ਰਹੀ ਪੁਰਾਣੀ ਭਾਵੁਕ ਜੁਗਤ ਹੈ। ਮੁਖ਼ਤਾਰ ਗਿੱਲ ਦੇ **ਕਾਲੇ ਪਹਿਰ** (ਮਿਤੀਹੀਣ) ਵਿਚ ਵੀ ਇਹੀ ਜੁਗਤ ਹਾਵੀ ਹੈ। ਇਸ ਨਾਵਲ ਵਿਚ ਆਜ਼ਾਦੀ ਦੀ ਲਹਿਰ ਦੇ ਘੁਲਾਟੀਏ ਅਤੇ ਤਾਮਰ-ਪੱਤਰ ਵਿਜੇਤਾ ਆਲਾ ਸਿੰਘ ਦੀ ਨਿਰਧਨਤਾ ਅਤੇ ਠੰਢ ਵਿਚ ਮੌਤ ਦੁਆਰਾ ਆਜ਼ਾਦ ਭਾਰਤ ਦੀ ਤੀਹਾਂ ਵਰ੍ਹਿਆਂ ਦੀ ਤਰੱਕੀ ਉਤੇ ਵਿਅੰਗ ਕੀਤਾ ਗਿਆ ਹੈ। ਇਸ ਵਿਅੰਗ ਨੂੰ ਗ਼ੁਰਬਤ ਦੇ ਵੱਖ ਵੱਖ ਦ੍ਰਿਸ਼ਾਂ ਦੇ ਪ੍ਰਾਕ੍ਰਿਤਿਕਵਾਦੀ ਚਿਤ੍ਰਣ ਦੁਆਰਾ ਹੋਰ ਤਿੱਖਿਆਂ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਹਰ ਦ੍ਰਿਸ਼ ਦਾ ਮਨੋਰਥ ਇਕ ਪਾਸੇ ਤਰਸ ਅਤੇ ਦੂਸਰੇ ਪਾਸੇ ਰੋਹ ਉਪਜਾਉਣਾ ਹੈ। ਕੋਈ ਵੀ ਵੇਰਵਾ ਅਜਿਹਾ ਨਹੀਂ ਮਿਲਦਾ ਜੋ ਗ਼ੁਰਬਤ ਦੇ ਅੰਤਰ-ਸ੍ਰੈਣਿਕ ਅਤੇ ਇਤਿਹਾਸਕ ਸੰਦਰਭ ਨੂੰ ਖੋਲ੍ਹ ਸਕੇ। **ਕਾਲੇ ਪਹਿਰ** ਨਾਵਲੀ ਸੰਸਕਾਰ ਨੂੰ ਜਾਣਨ ਤੋਂ ਬਿਨਾਂ ਨਾਵਲ ਲਿਖਣ ਦੀ ਮੰਡੀ-ਲਾਲਸਾ ਵਿਚੋਂ ਉਪਜੀਆਂ ਰਚਨਾਵਾਂ ਦੇ ਘੇਰੇ ਦੀ ਵਸਤ ਹੈ।

ਭੂਪਿੰਦਰ ਸਿੰਘ ਸੂਦਨ ਦਾ **ਗੁਲਮੋਹਰ** (ਮਿਤੀਹੀਣ) ਵੀ ਜੰਮੂ-ਕਸ਼ਮੀਰ ਦੇ ਨੀਵੇਂ ਮੱਧ-ਵਰਗ ਦੀ ਨਿਰਧਨਤਾ ਦਾ ਕਰੁਣਾਮਈ ਚਿਤ੍ਰਣ ਹੈ। ਇਸ ਨੂੰ ਹੋਰ ਤਰਸਮਈ ਬਣਾਉਣ ਲਈ ਯਤੀਮ ਬੱਚੇ ਦੀ ਕਹਾਣੀ ਦੇ ਸੰਦਰਭ ਵਿਚ ਪੇਸ਼ ਕੀਤਾ ਗਿਆ ਹੈ।

ਨਾਨਕ ਸਿੰਘ ਦੀ ਪਰੰਪਰਾ ਦੇ ਨਾਵਲ ਵਿਚ ਤਰਸ, ਪੀੜਿਤ ਮਨੁੱਖ ਦੇ ਪੱਖ ਵਿਚ ਆਦਰਸ਼-ਭਾਵ ਜਗਾਉਣ ਲਈ ਉਤਪੰਨ ਕੀਤਾ ਜਾਂਦਾ ਸੀ। ਸੂਦਨ ਦੇ **ਗੁਲਮੋਹਰ** ਵਿਚ ਤਰਸ ਦਾ ਸਾਰਾ ਬਲ ਕੇਵਲ ਵਿਗੋਚੇ ਨੂੰ ਉਘਾੜਨ ਉੱਤੇ ਹੈ। ਵਿਗੋਚੇ ਦੀ ਪੇਸ਼ਕਾਰੀ ਵਿਚ ਵਰਗ-ਚੇਤਨਾ ਜਾਂ ਵਰਗ-ਟਕਰਾਉ ਦੇ ਸੰਦਰਭ ਪ੍ਰਾਪਤ ਨਹੀਂ ਹਨ ਜਿਸ ਦਾ ਸਿੱਟਾ ਇਸ ਨਾਵਲ ਦੀ ਪ੍ਰੇਰਣਾ ਦਾ ਆਧਾਰ ਵੀ ਪ੍ਰਗੀਤਾਮਕਤਾ ਹੈ। ਨਿਰਧਨ ਵਰਗ ਦੀਆਂ ਅਕਾਂਖਿਆਵਾਂ ਦਾ ਤੁੰਡ-ਮੁੰਡ ਗੁਲਮੋਹਰ ਦੇ ਪ੍ਰਤੀਕ ਰਾਹੀਂ ਪ੍ਰਗਟਾਵਾ ਨਾਵਲ ਦੀ ਪ੍ਰਗੀਤਾਤਮਕ ਸੁਰ ਨੂੰ ਹੀ ਸੰਘਣਿਆਂ ਕਰਦਾ ਹੈ। ਸੂਦਨ ਦਾ ਦੂਸਰਾ ਨਾਵਲ **ਰਾਤ ਦੀ ਰਾਣੀ** (1983) ਵੀ ਸੰਗ੍ਰਾਮੀ ਚੇਤਨਾ ਦੇ ਪ੍ਰਭਾਵ ਅਧੀਨ ਇਕ ਵਿਧਵਾ ਦੇ ਨਾਇਕੀ ਕਾਇਆਕਲਪ ਦੀ ਰੁਮਾਂਚ-ਕਥਾ ਕਿਹਾ ਜਾ ਸਕਦਾ ਹੈ। ਇਸ ਨਾਵਲ ਦੀ ਨਾਇਕਾ ਦੇ ਕਾਇਆਕਲਪ ਦਾ ਅਸਲਾ ਜਨਮ-ਸਾਖੀਆਂ ਵਿਚ ਆਏ ਭਲੇ ਪੁਰਸ਼ਾਂ ਦੇ ਉਜੜਨ ਦੇ ਸਰਾਪ ਵਾਲਾ ਹੈ।[33] ਉਜੜਨ ਦੇ ਤੱਥ ਨੂੰ ਵੇਖਿਆ ਜਾਵੇ ਤਾਂ ਇਹ ਦੁਖਾਂਤ ਹੈ, ਪਰ ਉਜਾੜੇ ਨਾਲ ਪੈਦਾ ਹੋਣ ਵਾਲੀ ਲੋਕ-ਕਲਿਆਣ ਦੀ ਸੰਭਾਵਨਾ ਦੇ ਪੱਖੋਂ ਇਹ ਸੁਖਾਂਤ ਹੈ। ਸੰਗ੍ਰਾਮੀ ਚੇਤਨਾ ਦੇ ਪ੍ਰਭਾਵ ਅਧੀਨ ਨਾਵਲ ਦੀ ਨਾਇਕਾ ਕੁੰਤੀ ਦੀ ਹੋਣੀ ਕੁਝ ਇਸ ਭਾਂਤ ਹੀ ਦੁਖਾਂਤ-ਸੁਖਾਂਤ ਹੈ। ਆਪਣੇ ਕਾਇਆਕਲਪ ਦੀਆਂ ਸੰਭਾਵਨਾਵਾਂ ਨੂੰ ਹੋਰਨਾਂ ਵਿਚ ਫੈਲਾਉਣ ਦਾ ਸਿੱਟਾ ਕੁੰਤੀ ਨੂੰ ਬਾਰ ਬਾਰ ਉਜੜਨਾ ਪੈਂਦਾ ਹੈ। ਪਰ ਇਹ ਉਜਾੜਾ ਉਸ ਦੀ ਚੇਤਨਾ ਦੇ ਪ੍ਰਸਾਰ ਦੀਆਂ ਸੰਭਾਵਨਾਵਾਂ ਪੈਦਾ ਕਰਨ ਕਰਕੇ ਉਸ ਲਈ ਨਿਰਾਸ਼ਾ ਦਾ ਕਾਰਣ ਨਹੀਂ ਬਣਦਾ। ਨਿਰਾਸ਼ਾ ਅਤੇ ਆਸ਼ਾ ਦੇ ਇਸ ਵਿਰੋਧਾਭਾਸ ਕਰਕੇ ਕੁੰਤੀ ਦਾ ਚਰਿੱਤ੍ਰ ਨਾਇਕੀ ਆਕਾਰ ਦੇ ਬਾਵਜੂਦ ਕੰਵਲ ਵਰਗੇ ਨਾਵਲਕਾਰਾਂ ਦੀ ਨਾਇਕ-ਚੇਤਨਾ ਦੇ ਟਾਕਰੇ ਵਿਚ ਯਥਾਰਥ-ਚਿਤ੍ਰਣ ਦੇ ਦ੍ਰਿਸ਼ਟੀਕੋਣ ਤੋਂ ਵਧੇਰੇ ਸੰਤੋਖਮਈ ਲਗਦਾ ਹੈ। ਪਰੰਤੂ, ਭਵਿਖਵਾਦੀ ਸੁਪਨਮਈਅਤਾ ਦੀ ਅੰਸ਼ ਕਰਕੇ ਇਸ ਨਾਵਲ ਦੀ ਸੁਰ ਰੁਮਾਂਟਿਕਤਾ ਤੋਂ ਮੁਕਤ ਨਹੀਂ ਕਹੀ ਜਾ ਸਕਦੀ।

ਰੁਮਾਂਟਿਕ ਨਾਵਲ ਦੀ ਮੁੱਖ ਟੇਕ ਪ੍ਰਗੀਤਾਤਮਕਤਾ ਹੈ। ਯਥਾਰਥਵਾਦੀ ਨਾਵਲ ਦੇ ਟਾਕਰੇ ਵਿਚ ਇਸ ਨੂੰ ਖ਼ਾਸ ਅਹਿਮੀਅਤ ਨ ਮਿਲਣ ਦੀ ਵਜ੍ਹਾ ਇਸ ਦਾ ਯੋਗ ਨਾਵਲੀ ਸੰਸਕਾਰ ਤੋਂ ਅਭਿੱਜ ਹੋਣਾ ਹੈ। ਨਾਵਲੀ ਸੰਸਕਾਰ ਦੇ ਪੱਖੋਂ, ਯਥਾਰਥਵਾਦੀ ਨਾਵਲ ਤੋਂ ਹਟ ਕੇ ਨਵੀਨ ਪੰਜਾਬੀ ਨਾਵਲ ਵਿਚ ਜੇ ਕਿਸੇ ਹੋਰ ਵੰਨਗੀ ਦੇ ਨਾਵਲ ਦੀ ਕੁਝ ਅਹਿਮੀਅਤ ਬਣਦੀ ਹੈ ਤਾਂ ਉਹ ਮਾਨਸਿਕ ਯਥਾਰਥ ਸੰਬੰਧੀ ਪੱਛਮੀ ਨਾਵਲ ਤੋਂ ਪ੍ਰੇਰਿਤ ਆਧੁਨਿਕ ਤਕਨੀਕੀ ਜੁਗਤਾਂ ਵਿਚ ਰਚਿਆ ਗਿਆ ਨਾਵਲ ਹੈ, ਜਿਸ ਦੇ ਪ੍ਰਮੁੱਖ ਨਮੂਨੇ ਸੁਰਜੀਤ ਸਿੰਘ ਸੇਠੀ, ਨਰਿੰਜਨ ਤਸਨੀਮ, ਸੁਖਬੀਰ, ਸੁਰਜੀਤ ਹਾਂਸ ਤੇ ਜਗਜੀਤ ਬਰਾੜ ਆਦਿ ਦੇ ਨਾਵਲਾਂ ਵਿਚ ਮਿਲਦੇ ਹਨ। ਇਸ ਵੰਨਗੀ ਦੇ ਨਾਵਲਾਂ ਵਿਚ ਵੀ ਮਾਨਸਿਕ ਯਥਾਰਥ ਦੀ ਪੇਸ਼ਕਾਰੀ ਪਾਤਰਾਂ ਨੂੰ ਉਨ੍ਹਾਂ ਦੀ ਮਨੁੱਖੀ ਸਾਧਾਰਣਤਾ ਅਤੇ ਸੰਭਾਵਿਤਾ ਵਿਚ ਚਿਤ੍ਰਨ ਕਰਕੇ ਸੰਭਵ ਹੋਈ ਹੈ। ਇਸ ਵੰਨਗੀ ਦੇ ਨਾਵਲਾਂ ਦੀ ਦੂਜੀ ਵਿਸ਼ੇਸ਼ਤਾ

ਆਦਰਸ਼ਵਾਦੀ ਪਰੰਪਰਾ ਦੇ ਨਾਵਲ ਵਾਲੀ ਭਾਸ਼ਣੀ ਸ਼ੈਲੀ ਤੋਂ ਮੁਕਤੀ ਵਿਚ ਮਿਲੇਗੀ ਜਿਸ ਦਾ ਮੂਲ ਸਿੱਧੇ ਤੌਰ ਉੱਤੇ ਨਾਇਕਤਵ ਦੇ ਮੋਹ ਦੀਆਂ ਰੂੜ੍ਹੀਆਂ ਤੋਂ ਟੁੱਟਣ ਨਾਲ ਬਣਦਾ ਹੈ। ਇੰਜ ਹੀ ਪੱਛਮੀ ਭਾਂਤ ਦੀਆਂ ਤਕਨੀਕੀ ਜੁਗਤਾਂ ਦੀ ਵਰਤੋਂ ਦਾ ਮੂਲ ਬੇਚੈਨੀ ਅਤੇ ਪੀੜਾ ਦੀਆਂ ਅਵਸਥਾਵਾਂ ਵਿਚ ਗ੍ਰਸੇ ਅਨਾਇਕ ਪਾਤਰਾਂ ਦੀਆਂ ਜਟਿਲਤਾਵਾਂ ਨੂੰ ਪ੍ਰਗਟਾਉਣ ਦੀ ਲੋੜ ਵਿਚ ਮਿਲੇਗਾ।

ਸੁਰਜੀਤ ਸਿੰਘ ਸੇਠੀ ਦੇ ਨਾਵਲ ਮਨੁੱਖੀ ਸੋਚਾਂ ਦੀ ਐਬਸਰਡਿਟੀ ਦੇ ਦੁਖਾਂਤ ਨੂੰ ਮੂਰਤੀਮਾਨ ਕਰਦੇ ਹਨ। ਸੇਠੀ ਆਪਣੇ ਪਾਤਰਾਂ ਦੇ ਮਾਨਸਿਕ ਵਿਹਾਰ ਨੂੰ ਪਾਤਰਾਂ ਦੇ ਨਜ਼ਰੀਏ ਤੋਂ ਚਿਤ੍ਰਦਾ ਹੋਇਆ ਤਕਨੀਕੀ ਪਲਟਿਆਂ ਦੁਆਰਾ ਵਿਅੰਗ ਜਾਂ ਕਟਾਖ਼ਸ਼ ਦੇ ਪਰਿਪੇਖ ਵਿਚ ਲਿਆਉਂਦਾ ਹੈ ਅਤੇ ਉਨ੍ਹਾਂ ਦੀ ਦਿੱਖ ਅਤੇ ਅਸਲੀਅਤ ਦੇ ਦੁਖਾਂਤ-ਅੰਤਰ ਨੂੰ ਉਘਾੜਦਾ ਹੈ। **ਇਕ ਖ਼ਾਲੀ ਪਿਆਲਾ** (1960) ਵਿਚ ਇਕ ਸੁਖਮਭਾਵੀ ਮੱਧ-ਸ਼੍ਰੇਣਿਕ ਕੁੜੀ ਦੇ ਅਨੁਭਵ ਦੀ ਸੀਮਾ ਦਾ ਦੁਖਾਂਤ ਉਘਾੜਿਆ ਗਿਆ ਹੈ ਜਿਸ ਦੀ ਕਲਪਨਾ ਵਾਸਤਵ ਦੀ ਪੱਧਰ ਉਤੇ ਪੂਰੀ ਨਹੀਂ ਉਤਰਦੀ ਅਤੇ ਇਸ ਲਈ ਬੇਚੈਨੀ ਪੈਦਾ ਕਰਦੀ ਹੈ। **ਕਲ੍ਹ ਵੀ ਸੂਰਜ ਨਹੀਂ ਚੜ੍ਹੇਗਾ** (1967) ਵਿਚ ਜਲ੍ਹਿਆਂ ਵਾਲੇ ਬਾਗ਼ ਦੀ ਇਤਿਹਾਸਕ ਘਟਨਾ ਦੇ ਖਲਨਾਇਕ ਜਨਰਲ ਡਾਇਰ ਦੀ ਖਲਨਾਇਕਤਾ ਨੂੰ ਇਕ ਜਟਿਲ ਮਨੋਰੋਗ ਦੇ ਪਰਿਣਾਮ ਵਜੋਂ ਚਿਤ੍ਰਿਆ ਗਿਆ ਹੈ। **ਆਬਰਾ ਕਦਾਬਰਾ** (1972) ਅਤੇ **ਬਦਨਾਮ ਸੜਕਾਂ** (1979) ਵਿਚ ਪੂੰਜੀਵਾਦੀ ਵਿਵਸਥਾ ਵਿਚ ਸਿਆਸਤ, ਕਾਮ ਅਤੇ ਉੱਨਤੀ ਆਦਿ ਦੀਆਂ ਲੋੜਾਂ ਵਿਚੋਂ ਉਪਜਣ ਵਾਲੇ ਮਾਨਸਿਕ ਵਿਹਾਰ ਦੀਆਂ ਪੇਚੀਦਗੀਆਂ ਨੂੰ ਖੋਲ੍ਹਿਆ ਗਿਆ ਹੈ। ਇਤਿਹਾਸਕ ਸ਼ਕਤੀਆਂ ਦੇ ਦਵੰਦ ਜਾਂ ਤਨਾਉ ਨੂੰ ਸਿਰਜਨਾ ਸੇਠੀ ਦੀ ਰਚਨਾਤਮਕ ਚਿੰਤਾ ਵਿਚ ਸ਼ਾਮਿਲ ਨਹੀਂ ਹੈ। ਉਹ ਸਾਧਾਰਣ ਮਨੁੱਖ ਦੀਆਂ ਸੋਚਾਂ ਅਤੇ ਉਨ੍ਹਾਂ ਦੀ ਐਬਸਰਡਿਟੀ ਨੂੰ ਬੜੀ ਪ੍ਰਬੀਨਤਾ ਨਾਲ ਚਿਤ੍ਰਦਾ ਹੈ। ਪਰ ਵਿਵਸਥਾ ਦੇ ਯਥਾਰਥ ਦੇ ਚਿਤ੍ਰਣ ਲਈ ਕੇਵਲ ਸਾਧਾਰਣਤਾ ਕਾਫ਼ੀ ਨਹੀਂ। ਇਹ ਯਥਾਰਥ ਸਾਧਾਰਣਤਾ ਤੋਂ ਉੱਪਰ ਉਠਣ ਦੇ ਯਤਨ ਦਾ ਵਿਵਸਥਾ ਨਾਲ ਤਨਾਉ ਚਿਤ੍ਰ ਕੇ ਹੀ ਉਘਾੜਿਆ ਜਾ ਸਕਦਾ ਹੈ। ਪ੍ਰਾਪਤ ਨਾਲੋਂ ਨਿਖੜ ਕੇ ਸੋਚਣ ਨਾਲ ਹੀ ਪ੍ਰਾਪਤ ਨਾਲ ਉਹ ਵਿਰੋਧ ਜਾਂ ਤਨਾਉ ਉਪਜਦਾ ਹੈ ਜੋ ਗੁੱਝੇ ਯਥਾਰਥ ਨੂੰ ਉਜਾਗਰ ਕਰਨ ਲਈ ਜ਼ਰੂਰੀ ਹੈ। ਵਿਅਕਤੀ ਆਪਣੀ ਸਾਧਾਰਣਤਾ ਦੀਆਂ ਸੀਮਾਵਾਂ ਵਿਚ ਰਹਿੰਦੇ ਹੋਏ ਵੀ ਨਿਖੜਵੀਂ ਸੋਚ ਜਾਂ ਸੰਭਾਵਨਾਵਾਂ ਨਾਲ ਜੁੜ ਸਕਦੇ ਹਨ। ਸਾਧਾਰਣ ਬੰਦੇ ਅੰਦਰ ਲੁਕੀ ਹੋਈ ਇਤਿਹਾਸਕ ਸ਼ਕਤੀ ਨੂੰ ਜੇ ਨ ਗੌਲਿਆ ਜਾਵੇ ਤਾਂ ਨਾਵਲੀ ਦ੍ਰਿਸ਼ਟੀ ਮਨੁੱਖੀ ਸੰਬੰਧਾਂ ਦੇ ਵਡੇਰੇ ਸੰਦਰਭ ਦੀ ਪਛਾਣ ਤੋਂ ਅਭਿੱਜ ਰਹਿੰਦੀ ਹੈ। ਇਸ ਪਛਾਣ ਬਿਨਾਂ ਦ੍ਰਿਸ਼ਟੀਕੋਣ ਕੇਵਲ ਸਦਾਚਾਰਕ ਜਾਂ ਸਨਕੀ ਹੋ ਨਿਬੜਦਾ ਹੈ। ਸੇਠੀ ਦੇ ਨਾਵਲਾਂ ਵਿਚ ਕੁਝ ਇਸ ਕਾਰਣ ਹੀ ਮਨੁੱਖੀ ਸੋਚਾਂ ਦੀ ਜਟਿਲਤਾ ਦਾ ਚਿਤ੍ਰਣ ਬੜਾ ਵਾਸਤਵਿਕ ਹੋਣ ਦੇ ਬਾਵਜੂਦ ਸਨਕੀ ਹੋਣ ਦਾ ਪ੍ਰਭਾਵ ਛਡਦਾ ਹੈ। ਉਸ ਦੇ ਪਾਤਰ ਸ਼ਹਿਰੀ ਮੱਧ-ਸ਼੍ਰੇਣੀ ਦੀਆਂ ਸੋਚਾਂ

